# ਸਿਰਜਣਾ

ਅਪਰੈਲ - ਜੂਨ 1975

ਸਾਹਿਤ ਦੀ ਵਿਸ਼ੇਸ਼ਤਾ
ਸੁਖਬੀਰ ਦੇ ਨਾਵਲ

- ਤੇਜਵੰਤ ਸਿੰਘ ਗਿੱਲ
- ਰਘੁਬੀਰ ਢੰਡ
- ਅਤਰਜੀਤ
- ਬਲਜੀਤ ਬਾਸੀ
- ਦੇਵ
- ਹਰਭਜਨ ਸਿੰਘ ਹੁੰਦਲ
- ਕੁਮਾਰ ਵਿਕਲ
- ਸ਼ਹਰਯਾਰ

18

ਨਿਗਰਾਨ
ਸੰਤ ਸਿੰਘ ਸੇਖੋਂ

ਸੰਪਾਦਕ
ਰਘਬੀਰ ਸਿੰਘ

ਮੁੱਲ
ਢਾਈ ਰੁਪਏ

# ਸਿਰਜਣਾ

ਅਪਰੈਲ-ਜੂਨ 1975

ਨਿਗਰਾਨ
ਸੰਤ ਸਿੰਘ ਸੇਖੋਂ

ਸੰਪਾਦਕ
ਰਘਬੀਰ ਸਿੰਘ

ਵਿਦੇਸ਼ ਪ੍ਰਤਿਨਿਧ
ਨਿਰੰਜਨ ਸਿੰਘ ਨੂਰ

ਪਤਾ
1197, ਸੈਕਟਰ 15-ਬੀ,
ਚੰਡੀਗੜ੍ਹ

SIRJANA is approved by the D. P. I. Punjab for all schools, colleges and social education centres vide letter No. 2/6-66 B (EP) dated 26.9.66.

## ਇਸ ਅੰਕ ਵਿਚ

## ਸਾਹਿਤ ਦੀ ਵਿਸ਼ੇਸ਼ਤਾ

ਲੋਕ-ਗੀਤ, ਲੋਕ ਕਥਾ, ਆਦਿ, ਵਿਚ ਮਨੁਖੀ ਵੇਦਨਾ ਦੀ ਅਭਿਵਿਅਕਤੀ ਜਾਂ ਇਸ ਵੇਦਨਾ ਨੂੰ ਮਿਥਿਆ ਰੂਪਾਂ ਵਿਚ ਲੁਕਾਣ ਦਾ ਪ੍ਰਯਾਸ ਕੀਤਾ ਜਾਂਦਾ ਹੈ। ਪਰ ਜਿਥੋਂ ਤਕ ਇਹ ਮਨੁਖੀ ਵੇਦਨਾ ਮਨੁਖ ਸਮੂਹਾਂ ਵਿਚ ਸਾਂਝੀ ਹੁੰਦੀ ਹੈ, ਇਸ ਦੀ ਅਭਿਵਿਅਕਤੀ ਇਕ ਵਿਸ਼ੇਸ਼ ਪ੍ਰਕਾਰ ਦੇ ਸੰਚਾਰ ਦਾ ਕੰਮ ਵੀ ਕਰਦੀ ਹੈ। ਜਿਥੋਂ ਤਕ ਇਹ ਵੇਦਨਾ ਦੁਖ ਭਰੀ ਹੁੰਦੀ ਹੈ, ਇਹ ਸੰਚਾਰ ਇਕ ਪ੍ਰਕਾਰ ਦੇ ਮਨੋ-ਵਿਰੇਚਨ ਦਾ ਕੰਮ ਕਰਦੀ ਹੈ। ਪਰ ਜੇ ਇਸ ਅਭਿਵਿਅਕਤੀ ਵਿਚ ਦੁਖ ਦਾ ਅੰਸ਼ ਘੱਟ ਹੋਵੇ ਜਾਂ ਇਹ ਆਨੰਦਮਈ ਹੋਵੇ ਤਾਂ ਇਹ ਸੰਚਾਰ ਆਨੰਦਦਾਇਕ ਜਾਂ ਮਨੋਰੰਜਨ ਦੇਣ ਵਾਲੀ ਹੋ ਜਾਂਦੀ ਹੈ। ਇਹ ਸਾਹਿਤ ਦੇ ਮੁਢਲੇ ਮੰਤਵ ਹੁੰਦੇ ਹਨ, ਮਨੋਰੰਜਨ ਤੇ ਮਨੋਵਿਰੇਚਨ। ਪਰ ਸਾਹਿਤ ਲਈ ਇਹਨਾਂ ਮੰਤਵਾਂ ਅੰਦਰ ਸੀਮਿਤ ਹੋ ਜਾਣਾ ਸਾਹਿਤ ਦੀਆਂ ਸਾਰੀਆਂ ਸੰਭਾਵਨਾਵਾਂ ਦੇ ਤਿਆਗ ਦੇ ਤੁਲ ਹੋ ਜਾਂਦਾ ਹੈ।

ਸਾਹਿਤ ਦੀਆਂ ਸੰਭਾਵਨਾਵਾਂ ਕੀ ਹਨ ? ਸਪਸ਼ਟ ਹੈ ਕਿ ਇਹ ਮਨੋਰੰਜਨ ਤੇ ਮਨੋਵਿਰੇਚਨ ਤੋਂ ਅੱਗੇ ਦੀਆਂ ਸੰਭਾਵਨਾਵਾਂ ਹਨ। ਇਹ ਮਨੋਵਿਕਾਸ ਦੇ ਖੇਤਰ ਦੀਆਂ ਸੰਭਾਵਨਾਵਾਂ ਹਨ। ਅਰਥਾਤ ਸਾਹਿਤ ਦਾ ਪ੍ਰੌਢ ਮੰਤਵ ਪਾਠਕ ਦਾ ਮਨੋ-ਵਿਕਾਸ ਹੈ। ਅਲਪ ਰੂਪ ਵਿਚ ਮਨੋਰੰਜਨ ਤੇ ਮਨੋਵਿਰੇਚਨ ਵਿਚ ਵੀ ਮਨੋਵਿਕਾਸ ਦਾ ਅੰਸ਼ ਹੁੰਦਾ ਹੈ। ਪਰ ਇਹ ਅੰਸ਼ ਮਨੁਖ ਸਮਾਜ ਦੀ ਪ੍ਰਗਤੀ ਲਈ ਪ੍ਰਯਾਪਤ ਨਹੀਂ ਹੁੰਦਾ।

ਇਕ ਤਰ੍ਹਾਂ ਨਾਲ ਧਾਰਮਿਕ ਭਜਨ ਆਦਿ ਵੀ ਮਨੁਖ ਦੇ ਮਨੋਵਿਕਾਸ ਦਾ ਕਾਰਜ ਕਰਦੇ ਹਨ। ਧਾਰਮਿਕ ਗ੍ਰੰਥਾਂ ਵਿਚ ਇਹ ਮਨੋਵਿਕਾਸ ਦੋ ਦਿਸ਼ਾਵਾਂ ਵਿਚ ਕੀਤਾ ਜਾਂਦਾ ਹੈ। ਜਿਥੋਂ ਤਕ ਇਹ ਗ੍ਰੰਥ ਮਨੁਖ ਨੂੰ ਪਰਲੋਕ ਪ੍ਰਾਇਣ ਹੋਣ ਵਲ ਲੈ ਜਾਂਦੇ ਹਨ, ਉਥੋਂ ਤਕ ਉਹ ਇਸ ਜਗਤ ਦੇ ਬਹੁਤੇ ਉਲਝੇਵਿਆਂ ਤੋਂ ਨਿਰਲੇਪ ਹੋ ਕੇ ਇਕ ਪ੍ਰਕਾਰ ਦੀ ਉਦਾਰਤਾ ਤੇ ਉਦੱਤਤਾ ਪ੍ਰਾਪਤ ਕਰਦਾ ਹੈ। ਉਹ ਇਸ ਜਗਤ ਦੀਆਂ ਨੀਵੇਂ ਪੱਧਰ ਦੀਆਂ ਲਾਲਸਾਵਾਂ ਤੋਂ ਕੁਝ ਹੱਦ ਤਕ ਉਪਰ ਰਹਿਣ ਦਾ ਆਦੀ ਹੋ ਜਾਂਦਾ ਹੈ। ਧਾਰਮਿਕ ਗ੍ਰੰਥਾਂ ਵਿਚ ਦਿਤੀ ਜਾਂਦੀ ਸੰਸਾਰਕ ਆਚਾਰ ਦੀ ਸਿਖਿਆ ਵੀ ਇਸ ਪਰਲੋਕ-ਪ੍ਰਾਇਣਤਾ ਤੋਂ ਬਲ ਪ੍ਰਾਪਤ ਕਰਦੀ ਹੈ। ਇਸ ਲੋਕ ਵਿਚ ਮੰਦੇ ਕੰਮਾਂ ਲਈ ਪਰਲੋਕ ਵਿਚ ਦੰਡਾਂ ਤੇ ਚੰਗੇ ਕੰਮਾਂ ਲਈ ਸ਼ੁਭ ਫਲਾਂ ਦਾ ਸਿਧਾਂਤ ਇਸ ਲੋਕ ਵਿਚ ਮਨੁਖੀ ਆਚਾਰ ਨੂੰ ਰਾਹ ਦਰਸਾਂਦਾ ਹੈ। ਇਹਨਾਂ ਦੋਹਾਂ ਵਿਧੀਆਂ ਨਾਲ ਮਨੁਖ ਦਾ ਮਨੋਵਿਕਾਸ ਅਵਸ਼ ਹੁੰਦਾ ਹੈ। ਪਰ ਇਹ ਵਿਕਾਸ ਵੀ ਇਕ ਪ੍ਰੌਢ ਜਾਂ ਉਨਤ ਜਗਤ ਲਈ ਕਾਫ਼ੀ ਨਹੀਂ। ਉਹ ਪਰਲੋਕ-ਪ੍ਰਾਇਣਤਾ ਤੇ ਸੰਸਾਰਕ ਆਚਾਰ ਜਿਸ ਦੀ ਸਿਖਿਆ ਧਾਰਮਿਕ ਗ੍ਰੰਥਾਂ ਵਿਚ ਦਿਤੀ ਜਾਂਦੀ ਹੈ, ਬਹੁਤ ਕਰ ਕੇ ਅੱਜ ਤੋਂ ਦੋ ਤੋਂ ਪੰਜ ਹਜ਼ਾਰ

ਵਰ੍ਹੇ ਪਹਿਲੋਂ ਦੇ ਜਗਤ ਦੇ ਵਿਸਤਾਰ ਦੇ ਪਰਤਉ ਹਨ, ਪ੍ਰਾਕ-ਭੂਪਵਾਦੀ ਤੇ ਭੂਪਵਾਦੀ ਯੁਗਾਂ ਦੇ ਪਰਤਉ। ਵਾਸਤਵਿਕ ਜਗਤ ਨੇ ਪਿਛਲੇ ਪੰਜ ਸੌ ਜਾਂ ਹਜ਼ਾਰ ਵਰ੍ਹੇ ਵਿਚ ਜਿਸ ਪ੍ਰਕਾਰ ਦੀ ਪਦਾਰਥਕ ਸੁਭਾਵ ਵਾਲੀ ਉਨਤੀ ਕੀਤੀ ਹੈ, ਧਾਰਮਿਕ ਗ੍ਰੰਥਾਂ ਦੀ ਪਰਲੋਕ ਪ੍ਰਾਇਣਕਾਰੀ ਤੇ ਸੰਸਾਰਕ ਆਚਾਰ ਦੀ ਸਿਖਿਆ ਉਸ ਦੇ ਮੇਚ ਨਹੀਂ ਆਉਂਦੀ। ਇਸ ਲਈ ਵਾਸਤਵਿਕ ਜਗਤ ਵਿਚ ਇਸ ਪਰਲੋਕ ਪ੍ਰਾਇਣਤਾ ਤੇ ਸੰਸਾਰਕ ਆਚਾਰ ਦਾ ਦਾਵਾ ਕਰਨ ਵਾਲੇ ਲੋਕ ਬਹੁਤ ਕਰ ਕੇ ਝੂਠੇ ਦਿਖਾਵੇ ਤੇ ਦੰਭ ਦੇ ਭਾਗੀ ਬਣ ਜਾਂਦੇ ਹਨ। ਦੂਜੇ ਸ਼ਬਦਾਂ ਵਿਚ ਮਨੁਖ ਦਾ ਜਿਹੜਾ ਮਨੋਵਿਕਾਸ ਧਾਰਮਿਕ ਭਾਵਾਂ ਵਾਲੀ ਲਿਖਤ ਤੋਂ ਹੁੰਦਾ ਹੈ, ਉਹ ਬਹੁਤ ਅਪ੍ਰਯਾਪਤ ਹੈ। ਇਹ ਮਨੋਵਿਕਾਸ ਪ੍ਰਯਾਪਤ ਮਾਤਰਾ ਵਿਚ ਸੰਸਾਰਕ ਸਾਹਿਤ ਰਾਹੀਂ ਹੀ ਹੋ ਸਕਦਾ ਹੈ। ਇਸੇ ਲਈ ਅਸਾਂ ਧਾਰਮਿਕ ਲਿਖਤਾਂ ਨੂੰ ਪਰਾ-ਸਾਹਿਤ ਆਖਿਆ ਹੈ।

ਸ਼ਾਇਦ ਮਨੋਵਿਕਾਸ ਦੀ ਉਕਤੀ ਵੀ ਸਾਹਿਤ ਦੇ ਮੰਤਵ ਦੇ ਵਰਣਨ ਲਈ ਕਾਫ਼ੀ ਨਹੀਂ। ਸਾਹਿਤ ਦਾ ਮੰਤਵ ਮਨੁਖ ਦੇ ਸੁਭਾਵ, ਚਰਿੱਤਰ ਤੇ ਵਿਅਕਤਿਤਵ ਦਾ ਸਮੁਚਾ ਵਿਕਾਸ ਹੈ। ਤੇ ਇਹ ਤਿੰਨ ਮਨੁਖ ਦਿਸ਼ਾਵਾਂ ਵਿਚ ਹੁੰਦਾ ਹੈ—ਇਕ ਮਨੁਖ ਦੇ ਮਨੋਭਾਵਾਂ ਦੀ ਪ੍ਰੌਢਤਾ ਦੀ ਦਿਸ਼ਾ ਵਿਚ, ਦੂਜਾ ਉਸ ਦੇ ਬੌਧਿਕ ਵਿਕਾਸ ਦੀ ਦਿਸ਼ਾ ਵਿਚ, ਤੇ ਤੀਜਾ ਉਸ ਦੇ ਅਚੇਤ ਸੁਹਜ ਬੋਧ ਦੀ ਦਿਸ਼ਾ ਵਿਚ ਜਿਹੜਾ ਸ਼ਾਇਦ ਪ੍ਰਥਮੋਕਤ ਦੋਹਾਂ ਦਿਸ਼ਾਵਾਂ ਦੀ ਇਕ ਸਾਂਝੀ ਦਿਸ਼ਾ ਹੈ ਜਾਂ ਸ਼ਾਇਦ ਇਹਨਾਂ ਤੋਂ ਕੁਝ ਵੱਖਰਾ ਵੀ—ਇਸ ਦੀ ਵਿਆਖਿਆ ਹਾਲੀ ਸੁਹਜ ਸ਼ਾਸਤਰ ਤੋਂ ਸਫਲਤਾ ਨਾਲ ਨਹੀਂ ਹੋ ਸਕੀ।

ਸੁਹਜਬੋਧ ਲੋਕਯਾਨ (ਜਿਸ ਨੂੰ ਅਸਾਂ ਅਣਸਾਹਿਤ ਆਖਿਆ ਹੈ) ਤੇ ਧਾਰਮਿਕ ਗ੍ਰੰਥਾਂ ਦਾ ਵੀ ਆਪਣਾ ਆਪਣਾ ਹੈ। ਇਹ ਸੁਹਜਬੋਧ ਭਾਸ਼ਾ ਦੇ ਪ੍ਰਬੰਧ ਰੂਪਾਂ, ਕਵਿਤਾ ਆਦਿ, ਵਿਚੋਂ ਤੇ ਇਨ੍ਹਾਂ ਵਿਚ ਉਸਰੇ ਮਨੁਖੀ (ਜਾਂ ਉਪਰਮਨੁਖੀ) ਰੂਪਾਂ, ਪਾਤਰਾਂ, ਨਾਇਕਾਂ ਦੇ ਰੂਪਾਂ ਵਿਚੋਂ ਵੀ ਉਤਪੰਨ ਹੁੰਦਾ ਹੈ। ਲੋਕ-ਗੀਤਾਂ ਵਿਚ ਕਈ ਤੁਕਾਂ, ਉਕਤੀਆਂ ਦਾ ਭਾਸ਼ਾ ਪ੍ਰਬੰਧ ਇਤਨਾ ਉਤਮ ਹੁੰਦਾ ਹੈ ਜੋ ਮਨੁਖ ਦੇ ਸੁਹਜ ਬੋਧ ਨੂੰ ਵਧਾਂਦਾ ਹੈ ਤੇ ਇਸ ਵਿਚ ਵਰਣਨ ਕੀਤੀਆਂ ਸਥਿਤੀਆਂ ਵੀ ਮਨੁਖ ਦੇ ਸੁਹਜ ਬੋਧ ਨੂੰ ਵਧਾਂਦੀਆਂ ਹਨ। ਮਿਰਜ਼ਾ ਸਾਹਿਬਾਂ, ਰਾਂਝਾ ਹੀਰ, ਆਦਿ ਲੋਕ ਵਾਰਾਂ ਵਿਚ ਇਸ ਪ੍ਰਕਾਰ ਦੀਆਂ ਅਨੇਕ ਉਕਤੀਆਂ ਤੇ ਸਥਿਤੀਆਂ ਵਰਣਨ ਕੀਤੀਆਂ ਮਿਲਦੀਆਂ ਹਨ। ਵਾਰਿਸ ਸ਼ਾਹ ਦੀ ਰਚਨਾ ਹੀਰ ਜਿਹੜੀ ਲੋਕਯਾਨ ਤੋਂ ਅੱਗੇ ਵਧ ਕੇ ਸਾਹਿਤ ਦੇ ਪੱਧਰ ਨੂੰ ਛੁਹੰਦੀ ਹੈ, ਅਨੇਕ ਅਜਿਹੀਆਂ ਉਕਤੀਆਂ, ਵਰਣਨ ਤੇ ਸਥਿਤੀਆਂ ਪੇਸ਼ ਕਰਦੀ ਹੈ।

ਉਦਾਹਰਣ ਲਈ ਧਿਆਨ ਕੀਤਾ ਜਾਵੇ :

ਨੌਕਰ ਹੋਵੇਂ ਪਾਵਾਂ ਚਿਠੀਆਂ,
ਸਾਧੂ ਹੋਏ ਦਾ ਕੀ 'ਲਾਜ ਬਣਾਵਾਂ ? (ਲੋਕ-ਗੀਤ)

ਜਿਹੜੀ ਮਾਉਂ ਦਾ ਪੁੱਤ ਫ਼ਕੀਰ ਹੋਇਆ,
ਉਹ ਜੀਉਂਦੀ ਕਿਸ ਤਰ੍ਹਾਂ ਰਹੀ ਜੇ ਨੀ। (ਹੀਰ ਵਾਰਿਸ)

ਇਸੇ ਤਰ੍ਹਾਂ ਜੇ ਅਸੀਂ ਲੋਕ-ਵਾਰਾਂ ਦੇ ਨਾਇਕਾਂ ਦੇ ਚਰਿੱਤਰ ਉਤੇ ਵਿਚਾਰ ਕਰੀਏ ਤਾਂ ਅਸੀਂ ਦੇਖਾਂਗੇ ਕਿ ਇਕ ਪਾਸੇ ਪ੍ਰੇਮੀ ਨਾਇਕ ਮਿਰਜ਼ਾ ਹੈ ਤੇ ਦੂਜੇ ਪਾਸੇ ਰਾਂਝਾ। ਅਸੀਂ ਦੇਖਾਂਗੇ ਕਿ ਜਿਵੇਂ

ਮਿਰਜ਼ਾ ਪੰਜਾਬੀ ਸੁਭਾਵ ਤੇ ਆਪਣੇ ਸਮੇਂ ਦੀ ਸਮਾਜਕ ਅਵਸਥਾ ਦਾ ਪ੍ਰਤਿਨਿਧ ਹੈ, ਰਾਂਝਾ ਉਸ ਤਰ੍ਹਾਂ ਨਹੀਂ। ਮਿਰਜ਼ਾ ਭੂਪਵਾਦੀ ਸਮਾਜ ਦੇ ਸੁਹਜ ਬੋਧ ਦੇ ਵਧੇਰੇ ਅਨੁਕੂਲ ਹੈ, ਉਹ ਜਿਸ ਪ੍ਰਕਾਰ ਦਾ ਸੂਰਮਾ ਹੈ, ਰਾਂਝਾ ਨਹੀਂ। ਇਸ ਕਾਰਣ ਮਿਰਜ਼ੇ ਦੀ ਭਾਵੀ ਦਾ ਦੁਖਾਂਤ ਪੰਜਾਬੀ ਸਮਾਜ ਵਿਚ ਪ੍ਰੇਮ ਦੁਖਾਂਤ ਦਾ ਵਧੇਰੇ ਪ੍ਰਤਿਨਿਧ ਹੈ। ਰਾਂਝੇ ਦੇ ਰੂਪ ਵਿਚ ਇਸਲਾਮੀ ਪ੍ਰਭਾਵ ਤੇ ਸੂਫ਼ੀ ਵਿਚਾਰਾਂ ਨੇ ਜਿਹੜਾ ਵਖੇਵਾਂ ਉਤਪੰਨ ਕੀਤਾ ਹੈ, ਉਹ ਪੰਜਾਬੀ ਸੁਭਾਵ ਦੇ ਉਤਨਾ ਅਨੁਕੂਲ ਨਹੀਂ। ਉਂਜ ਇਹ ਦੋਵੇਂ ਪ੍ਰੇਮੀ ਨਾਇਕ ਆਧੁਨਿਕ ਸਥਿਤੀ ਲਈ ਅਨੁਕੂਲ ਨਹੀਂ। ਪਰ ਅੱਜ ਵੀ ਬਹੁਤ ਘੱਟ ਪ੍ਰੇਮੀ ਆਪਣੀ ਪ੍ਰੇਮਿਕਾ ਦੀ ਪ੍ਰਾਪਤੀ ਲਈ ਉਹ ਉਸਤਾਦੀਆਂ ਤੇ ਦੰਭ ਕਰਨਗੇ ਜੋ ਇਸਲਾਮੀ ਸੂਫ਼ੀ ਪ੍ਰਭਾਵਾਂ ਦੀ ਇਸ ਕਥਾ ਵਿਚ ਰਾਂਝੇ ਤੋਂ ਕਰਵਾਏ ਗਏ ਹਨ। ਇਸ ਤਰ੍ਹਾਂ ਰਾਂਝੇ ਹੀਰ ਦੀ ਕਹਾਣੀ ਵਿਚ ਅਣਸਾਹਿਤਕ ਅੰਸ਼ ਵਧੇਰੇ ਹੈ। ਰਾਂਝੇ ਹੀਰ ਦੀ ਕਹਾਣੀ ਆਪਣਾ ਪ੍ਰਭਾਵ ਵਧੇਰੇ ਸੂਫ਼ੀ ਵਿਚਾਰਾਂ ਦੀ ਇਸ ਮਿਸ ਕਾਰਣ ਉਤਪੰਨ ਕਰਦੀ ਹੈ।

ਇਕ ਘਾਟ ਜੋ ਲੋਕਯਾਨ ਅਨੁਸਾਰ ਰਚੀਆਂ ਕਥਾਵਾਂ ਵਿਚ ਹੁੰਦੀ ਹੈ ਉਹ ਵਿਵਰਣ ਦੀ ਕਚਿਆਈ ਦੀ ਹੁੰਦੀ ਹੈ। ਇਹ ਵਿਵਰਣ ਦੀ ਕਚਿਆਈ ਕੇਵਲ ਯਥਾਰਥ ਦੀ ਦ੍ਰਿਸ਼ਟੀ ਤੋਂ ਨਹੀਂ ਹੁੰਦੀ, ਪ੍ਰਾਕ ਯਥਾਰਥਵਾਦੀ ਪ੍ਰਮਾਣਵਾਦੀ ਸਾਹਿਤ ਦੇ ਮਾਪ-ਦੰਡਾਂ ਅਨੁਸਾਰ ਵੀ ਹੁੰਦੀ ਹੈ। ਹੀਰ ਦੀ ਕਹਾਣੀ, ਵਿਸ਼ੇਸ਼ ਕਰ ਕੇ ਵਾਰਿਸ ਸ਼ਾਹ ਦੀ ਰਚਨਾ ਦਾ ਵਿਵਰਣ ਪ੍ਰਮਾਣਵਾਦੀ ਵਿਸਤਾਰ ਨਹੀਂ, ਇਕ ਵਾਧੂ ਅਣਸਾਹਿਤਕ ਵਿਸਤਾਰ ਹੈ। ਮਿਠਿਆਈਆਂ, ਗਹਿਣਆਂ, ਘਾਵਾਂ. ਮੱਝਾਂ ਆਦਿ ਦਾ ਨਿਰਰਥਕ ਜਿਹਾ ਵਿਸਤਾਰ ਹੈ। ਇਸੇ ਤਰ੍ਹਾਂ ਸਹਿਤੀ ਤੇ ਰਾਂਝੇ ਦੇ ਝਗੜੇ ਦਾ ਸਾਰਾ ਵਰਣਨ ਤੇ ਵਿਵਰਣ ਪ੍ਰਮਾਣਵਾਦੀ ਮਾਪਦੰਡਾਂ ਉਤੇ ਵੀ ਨਹੀਂ ਉਤਰਦਾ। ਦੂਜੇ ਬੰਨੇ ਹਾਸ਼ਿਮ ਸ਼ਾਹ ਦੀ ਸੱਸੀ ਵਿਚ ਵਿਸਤਾਰ ਵਿਵਰਣ ਨਾ ਹੋਣ ਬਰਾਬਰ ਹੈ, ਤੇ ਕਹਾਣੀ ਦਾ ਪ੍ਰਮਾਣਵਾਦੀ ਮਾਪਾਂ ਅਨੁਸਾਰ ਵੀ ਕੋਈ ਮੂੰਹ ਮੱਥਾ ਨਹੀਂ ਉਘੜਦਾ। ਉਦਾਹਰਣ ਲਈ, ਉਹ ਕਿਹੜੇ ਬਾਗ ਸਨ ਜਿਨ੍ਹਾਂ ਵਿਚ ਧੋਬੀ ਦੀ ਧੀ ਨੇ ਪੁੰਨੂੰ ਤੇ ਉਸ ਦੇ ਸਾਥੀਆਂ ਨੂੰ ਸ਼ਰਾਬਾਂ ਪਿਆਈਆਂ? ਜਾਂ ਸੱਸੀ ਕਿਵੇਂ ਮਾਂ ਦੇ ਸਾਮ੍ਹਣੇ ਸ਼ਹਿਰ ਨੂੰ ਛਡ ਕੇ ਥਲਾਂ ਵਿਚ ਜਾ ਵੜੀ? ਉਸ ਨੂੰ ਰੋਕਣ ਵਾਲਾ ਉਥੇ ਕੋਈ ਨਹੀਂ ਸੀ? ਇਹ ਵਿਵਰਣ ਦੀ ਕਚਿਆਈ ਯਥਾਰਥਵਾਦੀ ਮਾਪ-ਦੰਡਾਂ ਅਨੁਸਾਰ ਹੀ ਕਚਿਆਈ ਨਹੀਂ, ਸਾਧਾਰਣ ਬੁਧੀ ਲਈ ਵੀ, ਜੋ ਉਪਰ ਵਾਸਤਵਿਕਤਾ ਨੂੰ ਵੀ ਸਵੀਕਾਰ ਕਰਦੀ ਹੋਵੇ, ਇਹ ਸਾਰੀਆਂ ਗੱਲਾਂ ਕੱਚੀਆਂ ਹਨ। ਇਸੇ ਤਰ੍ਹਾਂ ਰਾਂਝੇ ਦਾ ਬਾਲ ਨਾਥ ਦੇ ਟਿੱਲੇ ਇਕ ਝੂਠਾ ਜੋਗੀ ਬਣਨ ਜਾਣਾ ਵੀ ਸਾਧਾਰਣ ਬੁਧੀ ਦੇ ਪੱਖ ਤੋਂ ਹੀ ਇਕ ਕੱਚੀ ਗੱਲ ਹੈ ਜਿਹੜੀ ਇਸ ਕਹਾਣੀ ਵਿਚ ਅਣਸਾਹਿਤਕਤਾ ਉਤਪੰਨ ਕਰਦੀ ਹੈ, ਤੇ ਆਮ ਪੰਜਾਬੀ ਕਿੱਸਾਕਾਰਾਂ ਦੀ ਕਵਿਤਾ ਲੋਕਯਾਨ ਦੀ ਇਸ ਅਬੁਧਤਾ ਤੇ ਅਣਸਾਹਿਤਕਤਾ ਤੋਂ ਉਪਰ ਨਹੀਂ ਉਠ ਸਕੀ।

ਸਾਹਿਤ ਲਈ, ਵਿਸ਼ੇਸ਼ ਕਰਕੇ ਪੁਰਾਤਨ ਸਾਹਿਤ ਲਈ ਯਥਾਰਥਵਾਦੀ ਹੋਣ ਦੀ ਬਾਨ੍ਹ ਕੋਈ ਨਹੀਂ ਸੀ। ਪਰ ਇਸ ਵਿਚ ਵੀ ਕਿਸੇ ਵਰਣਨ ਲਈ ਆਪਣੇ ਵਿਸਤਾਰ ਵਿਚ ਬੁਧੀ ਦੇ ਆਧਾਰਾਂ ਉਤੇ ਸਥਿਤ ਹੋਣਾ ਅਨਿਵਾਰੀ ਸੀ। ਅਰਥਾਤ ਇਹ ਉਹਨਾਂ ਢਕੌਸਲਿਆਂ ਨੂੰ ਸਵੀਕਾਰ ਨਹੀਂ ਕਰਦਾ ਸੀ ਜਿਵੇਂ ਸਾਧਾਰਣ ਲੋਕਯਾਨ ਵਿਚ ਤੇ ਇਸ ਨਾਲ ਛੁਹੰਦੇ ਕਿੱਸਿਆਂ ਆਦਿ ਵਿਚ ਦੇਖਿਆ ਜਾਂਦਾ ਹੈ।

ਦੂਜੀ ਦਿਸ਼ਾ ਜਿਸ ਵਿਚ ਧਾਰਮਿਕ ਗ੍ਰੰਥ ਮਨੁਖ ਦੇ ਮਨੋਵਿਕਾਸ ਵਿਚ ਸਹਾਈ ਹੁੰਦੇ ਹਨ, ਉਹ ਬੁਧੀ ਦੀ ਦਿਸ਼ਾ ਹੈ। ਭਾਵੇਂ ਇਸ ਲੋਕ ਬਾਰੇ ਤੇ ਪਰਲੋਕ ਬਾਰੇ ਜਿਹੜਾ ਗਿਆਨ ਧਾਰਮਿਕ ਗ੍ਰੰਥਾਂ ਵਲੋਂ ਪ੍ਰਦਾਨ ਕੀਤਾ ਜਾਂਦਾ ਹੈ, ਉਹ ਅੱਜ ਦੇ ਵਿਗਿਆਨਕ ਪੱਧਰ ਤਕ ਨਹੀਂ ਪਹੁੰਚਦਾ, ਪਰ ਫਿਰ ਵੀ ਸੂਝਵਾਨ ਬੁਧੀ ਇਨ੍ਹਾਂ ਵਿਚੋਂ ਚੋਖੀ ਗਿਆਨ ਸਾਮਗ੍ਰੀ ਪ੍ਰਾਪਤ ਕਰ ਸਕਦੀ ਹੈ। ਜਿਵੇਂ ਉਪਰ ਕਿਹਾ ਗਿਆ ਹੈ, ਧਾਰਮਿਕ ਗ੍ਰੰਥ ਅੱਜ ਤੋਂ ਦੋ ਹਜ਼ਾਰ ਤੋਂ ਵਧ ਪੁਰਾਣੇ ਜਗਤ ਦੇ ਵਿਵਰਣ ਦਾ ਪਰਤਉ ਪੇਸ਼ ਕਰਦੇ ਹਨ। ਇਸ ਪਰਤਉ ਵਿਚੋਂ ਉਸ ਜਗਤ ਦੇ ਵਾਸਤਵਿਕ ਇਤਿਹਾਸ ਦਾ ਚੋਖਾ ਗਿਆਨ ਪ੍ਰਾਪਤ ਹੋ ਜਾਂਦਾ ਹੈ। ਸਕੂਲਾਂ ਵਿਚ ਇਹ ਠੀਕ ਦਸਿਆ ਜਾਂਦਾ ਹੈ ਕਿ ਭਾਰਤੀ ਇਤਿਹਾਸ ਦਾ ਇਕ ਸ੍ਰੋਤ ਵੇਦ ਤੇ ਹੋਰ ਧਾਰਮਿਕ ਗ੍ਰੰਥ ਵੀ ਹਨ। ਇਸੇ ਤਰ੍ਹਾਂ ਗੁਰੂ ਗ੍ਰੰਥ ਵਿਚੋਂ ਮੁਗ਼ਲਾਂ ਦੇ ਸਮੇਂ ਦੇ ਹਿੰਦੁਸਤਾਨੀ ਰਾਜ ਸਮਾਜ ਬਾਰੇ ਚੋਖਾ ਅਜਿਹਾ ਗਿਆਨ ਪ੍ਰਾਪਤ ਹੁੰਦਾ ਹੈ, ਜਿਹੜਾ ਪੁਰਾਤਨ ਕਾਲ ਵਲ ਅਧਿਕ ਸ਼ਰਧਾ ਰਖਣ ਵਾਲੇ ਲੋਕਾਂ ਦੇ ਭਾਵਾਂ ਵਿਚਾਰਾਂ ਦੇ ਪਤਲੇਪਨ ਨੂੰ ਦਰਸਾ ਜਾਂਦਾ ਹੈ। ਸਾਡੇ ਦੇਸ ਵਿਚ ਇਕ ਬਹੁਤ ਪ੍ਰਚਲਿਤ ਵਿਸ਼ਵਾਸ ਇਹ ਹੈ ਕਿ ਪਿਛਲੇ ਸਮੇਂ ਦੇ ਲੋਕ ਬਹੁਤ ਚੰਗੇ ਹੁੰਦੇ ਸਨ। ਪਰ ਗੁਰਬਾਣੀ ਦਾ ਅਧਿਐਨ ਇਸ ਪ੍ਰਚਲਿਤ ਵਿਚਾਰ ਦਾ ਭਲੀ ਪ੍ਰਕਾਰ ਖੰਡਨ ਕਰਦਾ ਹੈ। ਉਸ ਸਮੇਂ ਦੇ ਸਮਾਜਕ ਆਧਾਰਾਂ ਤੇ ਭਾਵਾਂ ਵਿਚਾਰਾਂ ਦਾ ਵੀ ਜੋ ਗਿਆਨ ਧਾਰਮਿਕ ਗ੍ਰੰਥਾਂ ਤੋਂ ਪ੍ਰਾਪਤ ਹੁੰਦਾ ਹੈ, ਉਹ ਅੱਜ ਦੇ ਭਾਰਤੀ ਮਨੁਖ ਦੇ ਮਨੋਵਿਕਾਸ ਵਿਚ ਚੋਖਾ ਮੁੱਲ ਰਖਦਾ ਹੈ।

ਇਨ੍ਹਾਂ ਸਭਨਾਂ ਗੱਲਾਂ ਕਰਕੇ ਧਾਰਮਿਕ ਲਿਖਤਾਂ, ਕਵਿਤਾ, ਭਜਨ, ਆਦਿ, ਸਾਹਿਤ ਦਾ ਕਰਮ ਨਿਭਾਂਦੇ ਮੰਨੇ ਜਾ ਸਕਦੇ ਹਨ। ਪਰ ਇਹ ਸ਼ੁਧ ਸਾਹਿਤ ਇਸ ਲਈ ਨਹੀਂ ਗਿਣੇ ਜਾ ਸਕਦੇ ਕਿ ਇਨ੍ਹਾਂ ਨੂੰ ਸਾਹਿਤਕ ਆਲੋਚਨਾ ਦੇ ਅਧੀਨ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਵਿਚੋਂ ਕੇਵਲ ਸਾਹਿਤਕ ਚੰਗਿਆਈਆਂ ਹੀ ਲਭੀਆਂ ਜਾ ਸਕਦੀਆਂ ਹਨ, ਇਨ੍ਹਾਂ ਦੀਆਂ ਊਣਤਾਈਆਂ ਦੀ ਚਰਚਾ ਨਹੀਂ ਕੀਤੀ ਜਾ ਸਕਦੀ। ਕੁਝ ਹਦ ਤਕ ਇਹ ਗੱਲ ਪੁਰਾਤਨ ਕਾਲ ਦੇ ਸੰਸਾਰਕ ਸਾਹਿਤ ਉਤੇ ਵੀ ਘਟਦੀ ਹੈ। ਕਾਲੀਦਾਸ ਦੇ ਨਾਟਕਾਂ, ਪੁਰਾਤਨ ਯੂਨਾਨੀ ਨਾਟਕਾਂ, ਇਥੋਂ ਤਕ ਕਿ ਸ਼ੇਕਸਪੀਅਰ ਦੇ ਨਾਟਕਾਂ ਤੇ ਕਵਿਤਾ ਵਲ ਵੀ ਸਾਧਾਰਣ ਪਾਠਕ ਤੇ ਸਾਹਿਤ ਸ਼ਾਸਤ੍ਰੀ ਦਾ ਰਵਈਆ ਸ਼ਰਧਾ ਵਾਲਾ ਹੀ ਹੁੰਦਾ ਹੈ। ਇਸ ਸਾਹਿਤ ਦੀਆਂ ਚੰਗਿਆਈਆਂ ਬਾਰੇ ਇਤਨਾ ਕੁਝ ਲਿਖਿਆ ਜਾ ਚੁਕਾ ਹੈ ਕਿ ਇਸ ਦੀਆਂ ਊਣਤਾਈਆਂ ਦੀ ਗੱਲ ਕਰਨੀ ਵਾਧੂ ਜਿਹੀ ਲਗਦੀ ਹੈ। ਪਰ ਫਿਰ ਵੀ ਇਹਨਾਂ ਊਣਤਾਈਆਂ ਵਲ ਸੰਕੇਤ ਜਾਂ ਇਹਨਾਂ ਦੀ ਚਰਚਾ ਨਿਰਝਕ ਹੋ ਕੇ ਕੀਤੀ ਜਾ ਸਕਦੀ ਹੈ ਜਿਹੜੀ ਮਨੁਖ ਦੇ ਮਨ ਤੇ ਬੁਧੀ ਦੇ ਵਿਕਾਸ ਵਿਚ ਸਹਾਈ ਹੁੰਦੀ ਹੈ। ਧਾਰਮਿਕ ਲਿਖਤਾਂ ਦੇ ਸੰਬੰਧ ਵਿਚ ਅਜਿਹਾ ਨਹੀਂ ਕੀਤਾ ਜਾ ਸਕਦਾ। ਇਸ ਲਈ ਆਮ ਕਰਕੇ ਇਹਨਾਂ ਦੀ ਅੰਧਾਧੁੰਧ ਪ੍ਰਸ਼ੰਸਾ ਕੀਤੀ ਜਾਂਦੀ ਹੈ ਜਿਹੜੀ ਪਾਠਕਾਂ ਦੇ ਸੁਹਜ ਬੋਧ ਤੇ ਭਾਵ ਪ੍ਰਬੰਧ ਦੇ ਵਿਕਾਸ ਦੇ ਰਾਹ ਵਿਚ ਰੁਕਾਵਟ ਬਣ ਜਾਂਦੀ ਹੈ।

ਪੰਜਾਬੀ ਵਿਚ ਇਹ ਬੋਧ-ਰੋਧ ਨਾ ਕੇਵਲ ਗੁਰਬਾਣੀ ਦੇ ਸੰਬੰਧ ਵਿਚ ਹੀ ਹੁੰਦਾ ਹੈ, ਸਾਡੇ ਪੁਰਾਤਨ ਕਵੀਆਂ, ਕਿੱਸਾਕਾਰਾਂ ਆਦਿ ਦੀ ਰਚਨਾ ਵਲ ਵੀ ਇਸੇ ਪ੍ਰਕਾਰ ਦਾ ਰਵਈਆ ਆਮ ਅਪਣਾਇਆ ਜਾਂਦਾ ਹੈ, ਜਿਸ ਕਾਰਣ ਇਨ੍ਹਾਂ ਲਿਖਤਾਂ ਦਾ ਮੁੱਲ ਯੋਗ ਤੋਂ ਕਿਤੇ ਵਧੇਰੇ ਪਾਇਆ ਜਾਂਦਾ ਹੈ। ਇਸ ਗੱਲ ਦਾ ਅਨੁਮਾਨ ਲਗਾਣਾ ਔਖਾ ਨਹੀਂ, ਪਰ ਇਹ ਅਨੁਮਾਨ ਲਗਾਇਆ

ਨਹੀਂ ਜਾਂਦਾ ਕਿ ਹਾਸ਼ਿਮ ਸ਼ਾਹ ਜਿਹਿਆਂ ਦੀ ਰਚਨਾ, 'ਸੱਸੀ ਪੁੰਨੂੰ', ਤੇ ਵਾਰਿਸ ਸ਼ਾਹ ਦੀ 'ਹੀਰ' ਤਕ ਵੀ ਪੰਜਾਬੀ ਸਾਹਿਤ ਦੇ ਪਾਠਕਾਂ ਤੇ ਰਸੀਆਂ ਦੇ ਸੁਹਜ ਬੋਧ ਤੇ ਕਲਾ ਬੋਧ ਨੂੰ ਕਿਤਨੀ ਹਾਨੀ ਪਹੁੰਚਾਂਦੀਆਂ ਹਨ। ਸਾਡਾ ਇਕ ਅਖਾਉਤੀ ਆਲੋਚਕ ਤਾਂ ਵਾਰਸਿ ਸ਼ਾਹ ਦੀ 'ਹੀਰ' ਨੂੰ ਸਿੱਖ ਇਨਕਲਾਬ ਦੇ ਸਿਧਾਂਤ ਦਾ ਗ੍ਰੰਥ ਆਖਣ ਤਕ ਚਲਾ ਜਾਂਦਾ ਹੈ।

ਸਾਡੇ ਦੇਸ ਪੰਜਾਬ ਵਿਚ ਪੁਰਾਤਨ ਲਿਖਤਾਂ ਬਾਰੇ ਇਸ ਉਪਭਾਵਕਤਾ ਦਾ ਵੱਡਾ ਕਾਰਣ ਤਾਂ ਪੰਜਾਬੀ ਦੇ ਸਾਹਿਤਕ ਆਕਾਰ ਦੀ ਅਲਪਤਾ ਹੈ। ਪੰਜਾਬੀ ਸਾਹਿਤ ਦਾ ਵਡੇਰਾ ਭਾਗ ਵਰਤਮਾਨ ਦੀ ਉਪਜ ਹੈ। ਵਰਤਮਾਨ ਸਾਹਿਤ ਨੂੰ ਹਰ ਭਾਸ਼ਾ ਵਿਚ ਹੀ ਭਲੀ ਭਾਂਤ ਆਂਕਿਆ ਨਹੀਂ ਜਾ ਸਕਦਾ। ਪਰ ਹੋਰ ਭਾਸ਼ਾਵਾਂ, ਵਿਸ਼ੇਸ਼ ਕਰਕੇ ਯੂਰਪੀਨ ਭਾਸ਼ਾਵਾਂ ਵਿਚ ਸਾਹਿਤ ਦਾ ਆਕਾਰ ਇਤਨਾ ਵੱਡਾ ਹੈ ਕਿ ਪਿਛਲੇ ਪੰਜਾਹ ਕੁ ਵਰ੍ਹੇ ਜਾਂ ਇਸ ਤੋਂ ਵੀ ਵਧੇਰੇ ਸਮੇਂ ਦੇ ਸਾਹਿਤ ਨੂੰ ਸਮੁਚੀ ਸਾਹਿਤਕ ਸਮੀਖਿਆ ਵਿਚ ਪਰੋਖੇ ਰਖਣ ਨਾਲ ਇਸ ਨੂੰ ਕੋਈ ਹਾਨੀ ਨਹੀਂ ਪਹੁੰਚਦੀ। ਫਿਰ ਵੀ ਜਦੋਂ ਅੰਗਰੇਜ਼ੀ ਸਾਹਿਤ ਵਿਚ ਇਹ ਆਖਿਆ ਤੇ ਮੰਨਿਆ ਜਾਂਦਾ ਹੈ ਕਿ ਸ਼ੇਕਸਪੀਅਰ ਤੋਂ ਪਿਛਲੇਰਾ ਕੋਈ ਅੰਗਰੇਜ਼ੀ ਸਾਹਿਤਕਾਰ ਉਸਦੇ ਤੁਲ ਨਹੀਂ ਪਹੁੰਚਦਾ, ਜਾਂ ਜਰਮਨ ਸਾਹਿਤ ਵਿਚ ਗੈਤੇ ਤੇ ਰੂਸੀ ਸਾਹਿਤ ਵਿਚ ਤਾਲਸਤਇ ਦੇ ਤੁਲ, ਤਾਂ ਇਹ ਸਪਸ਼ਟ ਹੀ ਇਕ ਅਣਵਿਗਿਆਨਕ ਮਨੌਤ ਜਾਂ ਨਿਰਣਾ ਹੈ। ਕਿਸੇ ਸਾਹਿਤ ਦੇ ਮੁੱਲ ਨੂੰ ਛੁਟਿਆਣਾ ਸ਼ਾਇਦ ਇਤਨਾ ਹਾਨੀਕਾਰਕ ਨਾ ਹੋਵੇ, ਜੇ ਉਸ ਭਾਸ਼ਾ ਦੇ ਪੁਰਾਤਨ ਸਾਹਿਤ ਵਿਚ ਕੁਝ ਸਾਹਿਤਕਾਰਾਂ ਨੂੰ ਅਤੁਲ ਮੰਨਣ ਦੀ ਰੁਚੀ ਨਾ ਹੋਵੇ। ਉਦਾਹਰਣ ਲਈ, ਅੰਗਰੇਜ਼ੀ ਸਮੀਖਿਆ ਵਿਚ ਸ਼ੇਕਸਪੀਅਰ ਬਾਰੇ ਹਰ ਸਾਲ ਇਤਨੀ ਪ੍ਰਸ਼ੰਸਾਤਮਕ ਲਿਖਤ ਹੁੰਦੀ ਹੈ, ਕਿ ਸ਼ੇਕਸਪੀਅਰ ਤੋਂ ਪਿਛਲੇ ਕਿਸੇ ਸਾਹਿਤਕਾਰ, ਤੇ ਕਿਸੇ ਆਧੁਨਿਕ ਸਾਹਿਤਕਾਰ ਨੂੰ ਤਾਂ ਸਮਝੋ ਉਸਦੇ ਟਾਕਰੇ ਵਿਚ ਅੰਕੇ ਜਾਣ ਦਾ ਅਵਸਰ ਹੀ ਨਹੀਂ ਪ੍ਰਾਪਤ ਹੁੰਦਾ। ਸ਼ੇਕਸਪੀਅਰ ਦੀ ਇਸ ਪੂਜਾ ਦੇ ਅਨੁਚਿਤ ਹੋਣ ਦਾ ਵੱਡਾ ਪ੍ਰਮਾਣ ਉਸ ਵਿਰੋਧ ਵਿਚ ਦੇਖਿਆ ਜਾ ਸਕਦਾ ਹੈ, ਜੋ ਉਸ ਤੋਂ ਪਿਛਲੇ ਮਹਾਨ ਸਾਹਿਤਕਾਰਾਂ, ਵਾਲਤੇਅਰ ਤੇ ਤਾਲਸਤਾਇ, ਆਦਿ, ਦੀਆਂ ਲਿਖਤਾਂ ਵਿਚ ਦੇਖਿਆ ਜਾ ਸਕਦਾ ਹੈ। ਪਰ ਸਾਡੇ ਜਗਤ ਵਿਚ ਤਕਰੀਬਨ ਹਰ ਇਕ ਉਨਤ ਦੇਸ ਨੇ ਆਪਣੇ ਅਤੀਤ ਵਿਚ ਅਜਿਹੇ ਮੁਨਾਰੇ ਉਸਾਰੇ ਹਨ, ਜਿਨ੍ਹਾਂ ਉਤੇ ਚੜ੍ਹਨ ਨੂੰ ਉਨ੍ਹਾਂ ਨੇ ਅਸੰਭਵ ਬਣਾਇਆ ਹੋਇਆ ਹੈ, ਅੰਗਰੇਜ਼ਾਂ ਵਿਚ ਸ਼ੇਕਸਪੀਅਰ, ਜਰਮਨਾਂ ਵਿਚ ਗੈਤੇ, ਫਰਾਂਸੀਸਾਂ ਵਿਚ ਮੋਲੀਅਰ, ਰੂਸੀਆਂ ਵਿਚ ਤਾਲਸਤਾਇ ਤੇ ਸ਼ਾਇਦ ਭਾਰਤ ਵਿਚ ਕਾਲੀਦਾਸ ਅਜਿਹੇ ਅਚਙ੍ਹ ਮੁਨਾਰੇ ਹਨ।

ਅਜਿਹੀਆਂ ਰਚਨਾਵਾਂ ਨੂੰ ਅਸੀਂ ਪਰਾਸਾਹਿਤ ਇਸ ਲਈ ਨਹੀਂ ਕਹਿੰਦੇ ਕਿ ਇਨ੍ਹਾਂ ਦੀ ਕੜੀ ਆਲੋਚਨਾ ਕਰਨੀ ਵਰਜਿਤ ਨਹੀਂ, ਸਿਧਾਂਤ ਰੂਪ ਇਹ ਸਾਹਿਤ ਹਨ ਕਿਉਂਕਿ ਇਨ੍ਹਾਂ ਦੀ ਆਲੋਚਨਾ ਹੋ ਸਕਦੀ ਹੈ, ਭਾਵੇਂ ਸ਼ਰਧਾ ਦੇ ਘਣੇ ਵਾਤਾਵਰਣ ਵਿਚ ਅਜਿਹੀ ਆਲੋਚਨਾ ਬਹੁਤੀ ਪ੍ਰਭਾਵਕ ਨਹੀਂ ਹੋ ਸਕਦੀ। ਪਰ ਫਿਰ ਵੀ ਅਜਿਹੀਆਂ ਰਚਨਾਵਾਂ ਸਾਹਿਤ ਦੇ ਖੇਤਰ ਵਿਚ ਹੀ ਸਥਿਤ ਹਨ।

ਧਾਰਮਿਕ ਗ੍ਰੰਥਾਂ ਦੇ ਪਰਾਸਾਹਿਤ ਹੋਣ ਦਾ ਇਕ ਕਾਰਣ ਇਹ ਵੀ ਹੈ ਕਿ ਉਨ੍ਹਾਂ ਵਿਚ ਇਸ ਲੋਕ ਬਾਰੇ ਵਿਚਾਰ ਜਾਂ ਭਾਵ ਬੋਧ ਬਹੁਤ ਅਲਪ ਹੁੰਦਾ ਹੈ, ਇਨ੍ਹਾਂ ਦਾ ਵਧੇਰਾ ਭਾਗ ਪਰਲੋਕ ਨਾਲ ਹੀ ਸੰਬੱਧ ਹੁੰਦਾ ਹੈ। ਸਾਹਿਤ ਇਸ ਲੋਕ ਦੀ ਵਸਤ ਹੈ, ਜਦੋਂ ਕਿ ਧਾਰਮਿਕ ਲਿਖਤ ਬਹੁਤ ਕਰਕੇ ਪਰਲੋਕ ਦੀ ਵਸਤ ਹੁੰਦੀ ਹੈ। ਸੰਸਾਰਕ ਲਿਖਤ ਅਥਵਾ ਸਾਹਿਤ ਵਿਚ ਵੀ ਨਿਰੋਲ ਪ੍ਰੇਮ ਦੇ ਗੀਤ ਮਹਾਨ ਕਵਿਤਾ ਨਹੀਂ ਬਣਦੇ, ਨਾ ਹੀ ਨਿਰੋਲ ਪ੍ਰੇਮ-ਪ੍ਰਾਇਣ ਲਿਖਤ, ਨਾਟਕ, ਨਾਵਲ, ਆਦਿ

ਮਹਾਨ ਨਾਟਕ ਜਾਂ ਨਾਵਲ । ਸ਼ੇਕਸਪੀਅਰ ਦੀ ਮਹਾਨ ਰਚਨਾ 'ਰੋਮੀਓ ਐਂਡ ਜੂਲੀਅਟ' ਨਹੀਂ, ਤੇ 'ਹੈਮਲੈਟ', ਜਾਂ 'ਮੈਕਬਥ' ਜਾਂ 'ਕਿੰਗ ਲੀਅਰ' ਦੀ ਤੁਲਨਾ ਵਿਚ ਨਹੀਂ ਆ ਸਕਦੀ। ਇਸੇ ਤਰ੍ਹਾਂ ਨਿਰੇ ਪਰਲੋਕ ਜਾਂ ਈਸ਼ਵਰ ਭਗਤੀ ਦੇ ਗੀਤ, ਭਜਨ ਜਾਂ ਕਥਾਵਾਂ ਮਹਾਨ ਸਾਹਿਤ ਨਹੀਂ ਅਖਵਾ ਸਕਦੇ । ਵਧ ਤੋਂ ਵਧ ਇਨ੍ਹਾਂ ਨੂੰ ਅਸੀਂ ਸਾਹਿਤ ਦਾ ਇਕ ਵਿਸ਼ੇਸ਼ ਵਰਗ ਹੀ ਮੰਨ ਸਕਦੇ ਹਾਂ, ਅਥਵਾ ਇਕ ਪ੍ਰਕਾਰ ਦਾ ਪਰਾਸਾਹਿਤ । ਇਸੇ ਅਨੁਸਾਰ ਪੰਜਾਬੀ ਵਿਚ ਪ੍ਰੇਮ ਦੇ ਕਿੱਸੇ ਮਹਾਨ ਸਾਹਿਤ ਨਹੀਂ ਅਖਵਾ ਸਕਦੇ । ਇਨ੍ਹਾਂ ਕਿੱਸਿਆਂ ਵਿਚ ਵਾਸਤਵਿਕ ਜੀਵਨ ਦਾ ਵਿਵਰਣ ਵਿਸਤਾਰ ਨਹੀਂ ਹੁੰਦਾ, ਭਾਵੇਂ ਵਾਰਿਸ ਸ਼ਾਹ ਦੀ ਹੀਰ ਵਾਕਰ ਜਾਂ ਅਹਿਮਦ ਯਾਰ ਦੇ ਹਾਤਿਮ ਤਾਈ ਵਾਕਰ ਇਨ੍ਹਾਂ ਦਾ ਆਕਾਰ ਕਿਤਨਾ ਵੀ ਵੱਡਾ ਹੋਵੇ । ਇਹ ਵੱਡਾ ਆਕਾਰ ਬਹੁਤ ਕਰਕੇ ਝੂਠੇ ਸੱਚੇ ਜਿਹੇ ਤਰਕ, ਵਾਦ ਵਿਵਾਦ ਦਾ ਹੀ ਬਣਿਆ ਹੋਇਆ ਹੁੰਦਾ ਹੈ। ਵਾਰਿਸ਼ਸ਼ਾਹ ਦੀ 'ਹੀਰ' ਹੀ ਲੈ ਲਵੋ । ਰਾਂਝੇ ਦੇ ਬਚਪਨ, ਤਖਤ ਹਜ਼ਾਰੇ ਜਾਂ ਸਿਆਲਾਂ ਦੇ ਜੀਵਨ ਜਾਂ ਹੋਰ ਰਾਜ ਸਮਾਜ ਦੇ ਸਮਾਚਾਰ ਇਸ ਵਿਚ ਬਹੁਤ ਅਲਪ ਹਨ, ਤੇ ਅੱਧੇ ਤੋਂ ਵਧ ਆਕਾਰ ਰਾਂਝੇ ਤੇ ਸਹਿਤੀ ਵਿਚਕਾਰ ਬਖੇੜੇ ਨੇ ਹੀ ਬਣਾਇਆ ਹੋਇਆ ਹੈ, ਜਿਸ ਬਖੇੜੇ ਵਿਚ ਪੰਜਾਬੀ ਬੋਲੀ ਤੋਂ ਬਿਨਾਂ ਪੰਜਾਬੀ ਜੀਵਨ ਦਾ ਕੋਈ ਪਰਤਉ ਜਾਂ ਚਿਤਰ ਨਹੀਂ ਮਿਲਦਾ । ਹਾਸ਼ਿਮ ਸ਼ਾਹ ਜਿਹਿਆਂ ਦੇ ਕਿੱਸਿਆਂ ਵਿਚ ਤਾਂ ਇਸ ਪ੍ਰਕਾਰ ਦਾ ਝੂਠਾ ਵਿਸਤਾਰ ਵੀ ਨਹੀਂ । ਅਜਿਹੀਆਂ ਲਿਖਤਾਂ ਨੂੰ ਸਾਹਿਤ ਦੀ ਪਦਵੀ ਦੇਣਾ ਅਰਿੰਡ ਨੂੰ ਅੰਬ ਦਾ ਪੇੜ ਆਖਣ ਦੇ ਤੁਲ ਹੈ । ਰੜੇ ਅਰਿੰਡ ਪ੍ਰਧਾਨ ਦੀ ਕਹਾਵਤ ਸਾਡੇ ਪੰਜਾਬੀ ਦੇ ਅਜਿਹੇ ਸਾਹਿਤ ਉਤੇ ਹੀ ਢੁਕਦੀ ਹੈ ।

ਇਹ ਠੀਕ ਹੈ ਮਧਕਾਲੀਨ ਸਮਾਜ ਵਿਚ ਵਿਕਾਸ ਦੀ ਗਤੀ ਬਹੁਤ ਮਧਮ ਸੀ, ਪਰ ਉਸ ਵਿਚ ਵੀ ਰਾਜਸੀ ਪ੍ਰਕਾਰ ਦੇ ਪਰਿਵਰਤਨ ਤਾਂ ਹੁੰਦੇ ਸਨ, ਤੇ ਵਿਅਕਤੀਆਂ ਦਾ ਜੀਵਨ ਤਾਂ ਬਾਲਪਨ ਤੋਂ ਲੈ ਕੇ ਬੁਢਾਪੇ ਤਕ ਪੁਜਦਾ ਸੀ, ਤੇ ਵਿਅਕਤੀ ਜੀਵਨ ਦੀ ਕਿਸੇ ਘੜੀ ਵਿਚ ਭੂਤ ਭਵਿਖ ਦੀਆਂ ਪਰਛਾਈਆਂ ਤਾਂ ਪੈਂਦੀਆਂ ਹੀ ਹੁੰਦੀਆਂ ਸਨ । ਇਹ ਕਿੱਸਾਕਾਰ ਜਦੋਂ ਨਾਇਕਾ ਦੇ ਬਚਪਨ ਦਾ ਵਰਣਨ ਕਰਦੇ ਹਨ ਤਾਂ ਸਾਲ ਪਰ ਸਾਲ ਉਸਦੀ ਸੁੰਦਰਤਾ ਦੇ ਵਧਣ ਦਾ ਹੀ ਹੁੰਦਾ ਹੈ । ਜਦੋਂ ਕਿਸੇ ਘਟਨਾ ਦਾ ਵਰਣਨ ਕਰਦੇ ਹਨ ਤਾਂ ਉਹ ਇਕ ਬਣਿਆ ਬਣਾਇਆ ਰੂਪ ਹੁੰਦਾ ਹੈ, ਉਸ ਵਿਚ ਨਿਜ ਵਿਸ਼ੇਸ਼ਤਾ ਕੋਈ ਨਹੀਂ ਹੁੰਦੀ । ਤੇ ਜਿਹੜੇ ਪ੍ਰਤਿਰੂਪ ਵੀ ਹੁੰਦੇ ਹਨ, ਉਹ ਵੀ ਨਿਰੋਲ ਰੀਤਿ-ਪੂਰਵਕ । ਗੱਲ ਕੀ ਇਨ੍ਹਾਂ ਕਿੱਸਿਆਂ ਵਿਚ ਜੀਵਨ ਬੋਧ ਨਾਮ ਮਾਤਰ ਹੀ ਹੁੰਦਾ ਹੈ, ਜਿਹੜਾ ਸਾਹਿਤ ਦਾ ਇਕ ਅਨਿਵਾਰੀ ਲਛਣ ਹੈ ।

**ਸੰਤ ਸਿੰਘ ਸੇਖੋਂ**

## ਸਫੈਦ ਲਿਟ/ਦੇਵ

ਸਫੈਦ ਲਿਟ ਜਿਸ ਵੀ ਪਿੱਠ ਤੇ ਆਪਣਾ ਟੂਣੇ ਹਾਰਾ ਹੱਥ ਫੇਰਦੀ ਹੈ
ਉਸ ਦੀ ਰੀੜ੍ਹ ਦੀ ਹੱਡੀ ਹੀ ਗਾਇਬ ਕਰ ਦਿੰਦੀ ਹੈ
ਕਹਿੰਦੇ ਕਹਾਉਂਦਿਆਂ ਨੂੰ ਮੱਖੀ ਬਣਾ : ਤੀਰ ਦੀ ਨੋਕ ਤੇ ਸਜਾ ਦੀਵਾਰ ਤੇ ਟੰਗ ਦਿੰਦੀ
ਮੱਠੀ ਮੱਠੀ ਅੱਗ ਵਾਂਗ ਮੱਖੀਆਂ ਤੇ ਮੁਸਕਰਾਉਂਦੀ
ਪਤਾ ਨਹੀਂ ਉਂਗਲਾਂ 'ਤੇ ਕੀ ਤੇ ਕਿਉਂ ਗਿਣਦੀ ਰਹਿੰਦੀ ਹੈ

ਇਸ ਦੇ ਇਕ ਇਸ਼ਾਰੇ 'ਤੇ ਆਦਮੀ ਆਦਮੀ ਨਹੀਂ "ਜੀ ਹਜ਼ੂਰੀਆ" ਹੋ ਨਿਬੜਦਾ ਹੈ
ਸਫੈਦ ਲਿਟ ਨੇ ਪੁਲਾੜ ਨੂੰ ਪੌੜੀ ਲਾਈ, ਰੰਗ ਬਰੰਗੇ ਅਫੀਮੀ ਨਾਹਰੇ ਤੋੜੇ
ਨਸੀਬਵਾਦੀ ਕੌਮ ਨੂੰ ਆਹਰੇ ਲਾਉਣ ਲਈ ਭੋਰਾ ਭੋਰਾ ਖਿਲਾਰ ਦਿਤੇ

ਅਸੀਂ ਪੀਨਕ ਦੇ ਦਲਿੱਦਰ 'ਚ ਗ਼ਰਕੇ ਉਸ ਨੂੰ ਕਾਲੀ ਮਾਂ ਦਾ ਖ਼ਿਤਾਬ ਦਿੱਤਾ
ਭਵਾਨੀ ਕਿਹਾ : ਸ਼ਕਤੀ ਕਿਹਾ
"ਲੋਕ ਕਿੰਨੇ ਦਰਿਆ ਦਿਲ ਹੁੰਦੇ ਹਨ"

ਤੇ ਉਸ ਨੇ ਵਾਰੋ ਵਾਰੀ ਸਾਡੇ ਸਾਰਿਆਂ ਦੇ ਸਿਰ ਕਲਮ ਕਰ ਦਿੱਤੇ
ਆਪਣੇ ਸਿਰ ਤੇ ਸਜਾ ਲਿਆ ਠੰਡਾ ਸੀਤ ਚੰਨ
ਜਿਸ ਨੂੰ ਹਿੰਦੀ ਵਿਚ ਇੰਦੂ ਵੀ ਕਹਿੰਦੇ ਹਨ

ਇਹ ਇਸ ਦੇ ਕਾਲ ਦੀ ਗੱਲ ਹੈ
ਚੁੱਲ੍ਹਿਆਂ ਦੇ ਮੂੰਹ ਛੋਟੇ ਪੈ ਗਏ
ਪੇਟ ਤੇ ਝੁਰੜੀਆਂ ਉੱਗ ਆਈਆਂ
ਲੋਰੀਆਂ : ਬਾਤਾਂ : ਮਿੱਟੀ 'ਚ ਲਿਬੜਨ ਦੀ ਥਾਂ
ਕਬਰਾਂ ਦੀ ਗੱਲ ਕਰਨ ਲਗੇ: ਜੰਮਦੇ ਬੱਚੇ

ਦਿਨ ਦੇ ਪਹਿਲੇ : ਸੱਜਰੇ ਸੁਨਹਿਰੀ ਹਿੱਸੇ ਵਿਚ ਵਿਚਰਨ ਦੀ ਥਾਂ
ਦਿਨ ਦੇ ਆਖਰੀ : ਬੁਸਬੁਸੇ : ਘੁਸਮੁਸੇ ਉਦਾਸ ਹਨੇਰੇ ਅੰਦਰ ਢੂੰਡਣ ਲੱਗੇ
ਮਨ ਦਾ ਚੈਨ : ਮਸਲਿਆਂ ਦੇ ਹਲ : ਭਵਿਖ ਦੇ ਫਿਕਰ
ਗਹਿਰੀ ਖੱਡ 'ਚ ਕੁਝ ਵੀ ਵਿਖਾਈ ਨਾ ਦਿੱਤਾ ਮੋਇਆਂ ਦੇ ਅਵਿਕਸਿਤ ਸੁਪਨਿਆਂ ਤੋਂ ਸਿਵਾ
ਬਹੁਤ ਉਦਾਸ ਵਿਯੋਗੇ ਬਚਿਆਂ ਨੇ ਸਿਵਿਆਂ ਨਾਲ ਜੋੜ ਲਿਆ ਕਾਵਿਕ ਸੰਬੰਧ

ਉਸ ਨੇ ਸਾਰਿਆਂ ਖੀਸਿਆਂ ਵਿਚ ਬੌਕਰ ਫੇਰੀ
ਇਕੋ ਵਾਰੀ ਹੂੰਝ ਕੇ ਲੈ ਗਈ
ਸੁਪਨਿਆਂ ਦੇ ਮੋਰ ਪੰਖ, ਮਥਿਆਂ 'ਚੋਂ ਚਮਕ ਪੱਥਰ, ਦਿਲਾਂ 'ਚੋਂ ਬਿਜਲੀ
ਜੋ ਜ਼ਿੱਦੀ ਬਚੇ, ਉਹਨਾਂ ਨਾਲ ਸ਼ਤਰੰਜ ਖੇਡਣ ਲਗੀ
ਕੁਰਸੀਆਂ ਤੇ ਬੈਠਣ ਦੀ ਭੁਸ ਪੁਆ ਦਿਤੀ
ਇਨਕਲਾਬੀਆਂ ਨੂੰ ਸਿਖਾਉਣ ਲੱਗੀ ਲਾਲ ਰੰਗ ਰਾਹੀਂ ਗੁਲਾਬ ਦੀ ਅਹਿਮੀਅਤ

ਸਿਰਹੀਣ ਧੜਾਂ ਵਾਂਗ ਸ਼ਬਦਾਂ ਨੂੰ ਨਿਚੋੜ : ਨਿਰਅਰਥ ਕਰਕੇ ਪੁੱਠਾ ਲਟਕਾ ਦਿੱਤਾ
ਜਦੋਂ ਦੁਖ ਦਾ ਭੂਗੋਲ ਦੂਣਾ ਹੋਇਆ, ਚੁੱਪ ਚੁਪੀ ਤੇਆਵਾਜ਼ ਵਿਚ ਕੰਡਾ ਖੋਭ ਦਿਤਾ
ਬਿਰਖ ਸ਼ਮਸ਼ਾਨਾਂ ਦੀ ਲਕੜ ਹੋ ਗਏ : ਹਰ ਘਰ 'ਚੋਂ ਮਰੀ ਹੋਈ ਨਦੀ ਬਿਆਈ
ਲੀਰੋ ਲੀਰ ਮੈਲੀ ਪੱਗ, ਮੂੰਹ ਚਿੜਾਉਂਦੇ ਟੁੱਟੇ ਛਿੱਤਰ :
ਟੁਟੀਆਂ ਵੰਗਾਂ : ਪਾਟੀ ਹੋਈ ਚੁੰਨੀ : ਸ਼ਰਾਬ ਦੀ ਊਣੀ ਬੋਤਲ
ਆਲੇ 'ਚ ਬੁਝਿਆ ਦੀਵਾ ਸਿਰਹਾਣੇ ਹੇਠ ਬਾਣੀਏ ਦੀ ਲਾਲ ਬਹੀ
ਜੋ ਪੀੜ੍ਹੀ ਦਰ ਪੀੜ੍ਹੀ ਹਿਸਾਬ ਕਿਤਾਬ ਕਰਦੀ ਸਿਵਿਆਂ ਤਕ ਨਾਲ ਜਾਂਦੀ ਹੈ

ਸਫੈਦ ਲਿਟ ਜਿਧਰ ਨੂੰ ਮੂੰਹ ਕਰਕੇ ਮੁਸਕਰਾਉਂਦੀ ਹੈ
ਉਧਰ ਜ਼ਖਮੀ ਘੋੜਿਆਂ ਦਾ ਮਹਿਵਰ : ਆਪਣੇ ਆਪ ਨੂੰ ਹੀ ਡੁਬੋਣਾ ਸ਼ੁਰੂ ਕਰ ਦਿੰਦਾ ਹੈ
ਦਿਸਹਦਿਆਂ ਤੇ ਅੱਗ ਤੁਰਦੀ ਹੈ : ਪਾਲਤੂ : ਠੰਡੀ : ਸੁਨਹਿਰੀ
ਇਸ ਨੇ ਹੱਥ ਨੂੰ ਤਰਸ : ਆਵਾਜ਼ ਨੂੰ ਭਿਖਾਰੀ : ਪੈਰਾਂ ਨੂੰ ਮਜਬੂਰੀ ਬਣਾ ਦਿਤਾ ਹੈ
ਇਹ ਜਿਸ ਨੂੰ ਜੀ ਚਾਹੇ ਤਾਰੇ ਵਿਖਾ ਸਕਦੀ ਹੈ
ਇਹ ਮੁਹੱਲੇ ਦੀ ਖੇਖਣਹਾਰੀ ਰੰਨ ਵਾਂਗ ਲੜ ਸਕਦੀ ਹੈ
ਇਹ ਚਤੁਰ ਦੇਵਦਾਸਣੀ ਹੈ : ਇਸ ਨੂੰ ਆਪਣੇ ਸਾਰੇ ਸਹੀ ਵਿਰੋਧੀ ਰਾਵਣ ਲਗਦੇ ਹਨ
ਇਹ ਸ਼ੇਰ ਨੂੰ ਗਿੱਦੜ ਬਣਾਕੇ ਇਸਤੇਮਾਲ ਕਰਦੀ ਹੈ : ਪਰ ਕਹਿੰਦੀ ਉਸ ਨੂੰ ਸ਼ੇਰ ਹੀ ਹੈ
ਪਰ ਅਸੀਂ ਉਸ ਨੂੰ ਪੀਨਕ ਦੇ ਦਲਿੱਦਰ ਵਿਚ ਫਸੇ :
ਕਾਲੀ ਮਾਂ, ਭਵਾਨੀ, ਸ਼ਕਤੀ ਦਾ ਰੂਪ ਹੀ ਕਹਾਂਗੇ

ਜਦੋਂ ਅਸੀਂ ਇਕ ਪਿੰਜਰ ਲੈ ਕੇ ਨਿਕਲਾਂਗੇ : ਤਾਰੀਖ ਦੇ ਏਸ ਕਾਲ ਦੀ ਹਨੇਰੀ ਖੱਡ'ਚੋਂ
ਸਫੈਦ ਲਿਟ ਜਿਉਂ ਦੀ ਤਿਉਂ ਮੁਸਕਰਾ ਰਹੀ ਹੋਵੇਗੀ
ਪੜ੍ਹਾ ਰਹੀ ਹੋਵੇਗੀ ਅਨੌਟਮੀ: ਕਿਸੇ ਨਵੇਂ ਖਤਰੇ ਜਾਂ ਖਤਰੇ ਦੇ ਭਰਮ ਬਾਰੇ
ਸਾਰੀਆਂ ਗੁੰਗੀਆਂ ਕੁਰਸੀਆਂ ਗੂੰਜ ਰਹੀਆਂ ਹੋਣਗੀਆਂ : ਜੈ ਹਿੰਦ : ਜੈ ਹਿੰਦ : ਜੈ ਹਿੰਦ

ਸਫੈਦ ਲਿਟ ਜਿਸ ਵੀ ਪਿੱਠ ਤੇ ਆਪਣਾ ਟੂਣੇ ਹਾਰਾ ਹੱਥ ਫੇਰਦੀ ਹੈ
ਉਸਦੀ ਰੀੜ੍ਹ ਦੀ ਹੱਡੀ ਹੀ ਗਾਇਬ ਕਰ ਦਿੰਦੀ ਹੈ।

## **ਸੱਪ ਦੀ ਅੱਖ**/ਰਘੁਬੀਰ ਢੰਡ

ਪਹਿਲਾਂ ਉਹਨੇ ਇਕ-ਸਾਹ ਬਿਟਰ ਦਾ ਗਲਾਸ ਅੰਦਰ ਸੁਟਿਆ । ਫ਼ਿਰ ਇਕ, ਦੋ, ਤਿੰਨ—ਲਗਾਤਾਰ ਤਿੰਨ ਵਿਸਕੀਆਂ !

ਪਰ ਦਿਲ ਦੀ ਤਪਸ਼ ਸੀ ਕਿ ਜੰਗਲ ਦੀ ਅੱਗ ਵਾਂਗ ਲਗਾਤਾਰ ਵਧਦੀ ਹੀ ਜਾ ਰਹੀ ਸੀ ।

ਚੌਥੀ ਵਿਸਕੀ ਲੈਣ ਲਗਿਆਂ ਉਹਨੇ ਕਾਉਂਟਰ-ਲੇਡੀ ਦੇ ਚਿੱਟੇ ਨਰਮ ਦਸਤਾਨਿਆਂ ਵੱਲ ਵੇਖਿਆ—ਫਿਰ ਉਹਦੀ ਲੰਮੀ ਗੋਰੀ ਧੌਣ 'ਚ ਲਟਕਦੀ ਮੋਟੇ-ਗੁਲਾਬੀ ,ਮਣਕਿਆਂ ਵਾਲੀ ਮਾਲਾ ਵੱਲ—ਤੇ ਫਿਰ ਆਪਣੀਆਂ ਲਾਲ ਅੱਖਾਂ ਉਹਦੀਆਂ ਮਸਨੂਈ ਝਿੰਮਣੀਆਂ ਤੇ ਗੱਡ ਬੋਲਿਆ :

"ਜੂ, ਮੀ—ਫੈਵ ਪੌਂਡ—ਔਰੈਟ ?"

ਤੇ ਉਹਦਾ ਜਵਾਬ ਉਡੀਕਣ ਲਗਿਆ ।

ਉਹ ਮੁਸਕਾਈ ! ਤਸਵੀਰ ਵਰਗੀ ਖ਼ੂਬਸੂਰਤ ਪਰ ਜੜ੍ਹ ਮੁਸਕਾਣ ! ਫਿਰ ਟਿਕਾ ਟਿਕਾ ਕਹਿਣ ਲੱਗੀ : "ਓ ਨੋ ! ਨੋ !! ਆਈ ਮੈਰਿਡ-ਮੈਰਿਡ ! ਯੂ ਅੰਡਰਸਟੈਂਡ ?"

ਉਹ ਜ਼ਰਾ ਰੁਕਿਆ – ਫਿਕਰਾ ਲੱਭਣ ਲਈ; ਬੋਲਿਆ :

"ਨੋ ਮੈਟਰ ! ਜੂ, ਮੀ – ਫੈਵ ਮਿੰਟ ।"

ਕਾਉਂਟਰ-ਲੇਡੀ ਹੋਰ ਗਾਹਕ ਭੁਗਤਾਣ ਲੱਗ ਪਈ । ਉਹਨੂੰ ਜੈ ਸਿਓਂ ਫੜਕੇ ਲੈ ਗਿਆ ।

ਉਹਨੇ ਜੈ ਸਿਓਂ ਤੋਂ ਬਾਂਹ ਤਾਂ ਨਾ ਛੁਡਾਈ, ਪਰ ਉਹਦੇ ਨਾਲ ਗਿਆ ਕੁਝ ਤਣਕੇ ਹੀ—ਤੇ ਤਣ ਕੇ ਹੀ ਕੁਰਸੀ ਤੇ ਬਹਿ ਗਿਆ । ਫਿਰ ਉਹਨੇ ਆਪਣੀਆਂ ਲਾਲ-ਚੌੜੀਆਂ ਅੱਖਾਂ ਹੋਰ ਲਾਲ-ਚੌੜੀਆਂ ਕਰ ਸਾਹਮਣੇ ਬੈਠੇ ਚੰਨੇ ਨੂੰ ਘੂਰਿਆ । ਉਹਦੀ ਪੱਥਰਾਂ ਨੂੰ ਪਾੜ ਸੁੱਟਣ ਵਾਲੀ ਨਜ਼ਰ ਤੋਂ ਚੰਨਾ ਕੁਝ ਡਰਿਆ । ਫਿਰ ਧੌਣ ਨੂੰ ਜ਼ਰਾ ਹੁਲਾਰਾ ਦੇ ਮਾਹੌਲ ਬਦਲਣ ਲਈ ਬੋਲਿਆ : "ਕਿਉਂ ਤਾਰਿਆ ! ਸੂਤ ਨੀ ਆਈ ਗੋਰੀ ? ਮੈਂ ਚਲਾਂ ਸਫ਼ਾਰਸ਼ ਕਰਨ ?"

ਸਾਰੇ ਇਕ ਦਮ ਹੱਸ ਪਏ, ਪਰ ਤਾਰੇ ਦੀ ਪੱਥਰ-ਚੁੱਪ ਵੱਲ ਤੱਕ ਇਕ ਦਮ ਹੀ ਗੰਭੀਰ ਹੋ ਗਏ । ਪ੍ਰਭਾਵਾਂ ਦਾ ਵੀ ਕੇਹਾ ਪ੍ਰਭਾਵ ਹੁੰਦਾ ਹੈ ! ਅੰਤਲਾ ਪ੍ਰਭਾਵ ਸਦਾ ਪਹਿਲੇ ਪ੍ਰਭਾਵਾਂ ਨੂੰ ਨਿਗਲ ਜਾਂਦਾ ਹੈ—ਜਿਵੇਂ ਤਲਵਾਰ ਦੀ ਲਿਸ਼ਕ ਨੂੰ ਸਦਾ ਹੀ ਖ਼ੂਨ ਦੀ ਸੋਚ ਮਾਰ ਦਿੰਦੀ ਹੈ ।

ਤਾਰੇ ਨੇ ਕਾਟਵੀਂ ਨਜ਼ਰ ਚੰਨੇ ਦੇ ਚਿਹਰੇ ਤੇ ਮਾਰੀ । ਅੱਖਾਂ 'ਚ ਲਾਲੀ ਹੋਰ ਗੂਹੜੀ ਹੋ ਗਈ, ਤੇ ਤਾਰੇ ਦੀ ਤਪਸ਼ ਪਾਟ ਪਈ । ਬੀਅਰ ਦਾ ਮੱਗ ਮੱਥੇ 'ਚ ਲਗਦਿਆਂ ਹੀ ਚੰਨਾ ਲੁੜ੍ਹਕ ਗਿਆ । "ਸਾਲਿਆ, ਛੀਂਬਿਆ, ਬਾਸਟਰਾ, ਕੁਸ਼ ਨਾ ਆਖ !" ਤਾਰਾ ਗਰਜਿਆ ।

ਫਿਰ ਉਹ ਓਵਰਕੋਟ ਤੇ ਹੈਟ ਚੁੱਕ ਪੱਬ 'ਚੋਂ ਇੰਝ ਨਿਕਲ ਤੁਰਿਆ ਜਿਵੇਂ ਉਹਨੇ ਮੁੜ

ਕਦੇ ਉਥੇ ਆਣਾ ਹੀ ਨਾ ਹੋਵੇ। ਪਰ ਉਹਨੂੰ ਇਹ ਵੀ ਪਤਾ ਨਾ ਹੋਵੇ ਉਹਨੇ ਜਾਣਾ ਕਿਥੇ ਹੈ ? ਮੰਜ਼ਲ ਦੇ ਨਿਸ਼ਾਨ ਲੱਭਣੇ ਕੋਈ ਇੰਨੇ ਸੌਖੇ ਤਾਂ ਨਹੀਂ ਹੁੰਦੇ।

ਤਾਰੇ ਦੇ ਸਾਹਵੇਂ ਰੋਹੀ ਦੇ ਰਾਹ ਜੋੜੀ ਵਾਰਲੇ ਸਟਰੀਟ ਬਰਫ਼ ਹੇਠ ਦੱਬੀ ਸਹਿਕ ਰਹੀ ਸੀ। ਬਰਫ, ਜਿਹੜੀ ਮੀਂਹ ਨਾ ਪੈਣ ਕਰ ਕੇ ਪੱਥਰ ਬਣ ਗਈ। ਹਵਾ ਬਿਲਕੁਲ ਚੁੱਪ ! ਅਸਮਾਨ 'ਚੋਂ ਠੰਡ ਝਰ ਰਹੀ ਸੀ—ਚੁੱਪ ਚਾਪ ! ਸਿਰਫ ਖੰਭਿਆਂ ਦੀਆਂ ਰੋਸ਼ਨੀਆਂ ਜਾਗ ਰਹੀਆਂ ਸਨ। ਪੱਬ 'ਚੋਂ ਕੋਈ ਕੋਈ ਧੁੰਦਲਾ ਅਕਾਰ ਬਾਹਰ ਨਿਕਲਦਾ। ਮਿੰਟ ਕੁ ਬੂਟਾਂ ਦੀਆਂ ਅੱਡੀਆਂ ਪੱਥਰ-ਬਰਫ ਤੇ ਠੱਕ ਠੱਕ ਵਜਕੇ ਸੱਜੇ ਖੱਬੇ ਅਲੋਪ ਹੋ ਜਾਂਦੀਆਂ। ਠੰਡ ਨਾਲ ਤਾਰੇ ਨੂੰ ਆਪਣੀਆਂ ਅੱਖਾਂ ਦੇ ਪਪੋਟੇ, ਨੱਕ ਦੀ ਕੂੰਬਲੀ ਤੇ ਕੰਨਾਂ ਦੀਆਂ ਪੇਪੜੀਆਂ ਯਖ਼-ਠੰਡੀਆਂ ਹੁੰਦੀਆਂ ਜਾਪੀਆਂ।

ਲੀਡਜ਼ ਰੋਡ ਵਾਲੇ ਚਰਚ ਦੇ ਘੰਟੇ ਨੇ ਇਕ ਇਕ ਕਰ ਕੇ ਦਸ ਟਣ ਟਣ ਉਹਦੇ ਸਿਰ 'ਚ ਦੇ ਮਾਰੇ। ਦੂਰੋਂ ਇਕ ਪਰਛਾਵਾਂ ਉਹਦੇ ਵੱਲ ਵਧਦਾ ਆਇਆ ਤੇ ਕੋਲ ਆ ਜ਼ਰਾ ਰੁਕਿਆ : "ਕੌਣ ਤਾਰਾ ? ਸਾਝਰੇ ਈ ਮੁੜ ਪਿਐਂ ? ਚੰਨਾ ਹੈਗਾ ਪੱਬ 'ਚ ?"

"ਆਹੋ।" ਬਿਨਾਂ ਰੁਕਿਆਂ ਹੀ ਤਾਰੇ ਨੇ ਰੁੱਖਾ ਜਿਹਾ ਜਵਾਬ ਦਿੱਤਾ।

ਜੱਗਾ ਉਹਨੀਂ ਪੈਰੀਂ ਅਗਾਂਹ ਤੁਰ ਗਿਆ।

ਚੰਨੇ ਦਾ ਨਾਂ ਸੁਣਦਿਆਂ ਹੀ ਤਾਰਾ ਆਪਣੀ ਵਿਸਕੀ ਖਿੜਾਉਣ ਲਗਿਆ :

"ਬਾਸਟਰ ਛੀਂਬਾ ! ਕਹਿਣ ਲਗਿਆ : ਲੈ ਬਾਈ ਤਾਰਾ ਸਿਆਂ ਕਰੀਂ ਦਸਖਤ। ਸਾਲਿਆ, ਚਾਰ ਘਰ ਤਾਂ ਡੈਣ ਵੀ ਛੱਡ ਦਿੰਦੀ ਐ—ਫੁੱਟ ਅਰਗੀਆਂ ਗੋਰੀਆਂ ਥਹੁੜੀਆਂ ਸੀ ਏਥੇ ? ਲਿਆ ਬੰਨ੍ਹੀ ਰਿੱਛ ਅਰਗੀ ਤੀਮੀ ਘਰ...... ਸੀਰਮੇ ਨੀ ਪੀਜੂੰ ਮੇਰੇ ਸਾਲੇ ਦੇ ਮੈਂ......।"

ਚੰਗਿਆੜੇ ਛਡਦਾ ਤਾਰਾ ਸਿੱਧਾ ਆਪਣੇ ਕਮਰੇ 'ਚ ਜਾ ਵੜਿਆ।

ਰਜ਼ਾਈ ਵਿਚ ਵੜ ਉਹ ਢੋਹ ਲਾ ਬਹਿ ਗਿਆ ਤੇ ਕਮਰੇ ਦੀ ਹਰ ਚੀਜ਼ ਵਲ ਇੰਝ ਘੂਰਨ ਲਗਿਆ ਜਿਵੇਂ ਬਸ ਖਾ ਹੀ ਜਾਣਾ ਹੁੰਦਾ ਹੈ।

ਕੁਝ ਦੇਰ ਉਡੀਕਣ ਪਿਛੋਂ ਬਚਨੀ ਗੁੱਡੀ ਦੇ ਕਮਰੇ 'ਚ ਗਈ। ਰੋਸ਼ਨੀ ਬੰਦ ਤੇ ਗੁੱਡੀ ਘੂਕ ਸੁੱਤੀ ਪਈ ਸੀ। ਕਿਉਂ ਨਾ ਆਪ ਹੀ ਜਾਵੇ ਉਹ ਕੋਰੀਡੋਰ 'ਚ ਆ ਗਈ। ਪਰ ਸਾਰੀ ਕੰਬ ਗਈ। ਦਿਲ ਤੇਜ਼ੀ ਨਾਲ ਧੜਕਣ ਲਗਿਆ—ਪੈਰ ਜਿਵੇਂ ਜੰਮ ਗਏ। ਪਰ ਕੋਈ ਖਲੋਤਾ ਵੀ ਤਾਂ ਨਹੀਂ ਰਹਿ ਸਕਦਾ ਨਾ। ਮੁੜ ਆਪਣੇ ਕਮਰੇ 'ਚ ਆ ਗਈ—ਦੱਬੇ ਪੈਰੀਂ ਕਿਤੇ ਗੁੱਡੀ ਨਾ ਜਾਗ ਪਏ। ਕੋਟ ਦੀ ਜੇਬ 'ਚੋਂ ਲਿਫ਼ਾਫ਼ਾ ਕਢਿਆ ਅਤੇ ਤਾਰੇ ਦੇ ਕਮਰੇ ਅੱਗੇ ਆ ਖਲੋਤੀ। ਦਸਤਕ ਦੇਣ ਲਈ ਹੱਥ ਵਧਾਇਆ। ਮੁੜ ਖਿੱਚ ਲਿਆ – ਜਿਵੇਂ ਬਿਜਲੀ ਦਾ ਝਟਕਾ ਲਗਿਆ ਹੋਵੇ। ਕਿੰਨੀ ਵਾਰ ਉਹਦੀ ਸੋਚ ਜੰਮੀ ਤੇ ਪਿਘਲੀ। ਆਖ਼ਰ ਉਹਨੇ ਦਸਤਕ ਦੇ ਹੀ ਦਿੱਤੀ।

"ਜੈਸ ?" ਯੈਸ, ਨੋ, ਥੈਂਕਯੂ, ਸੋਰੀ—ਇੰਗਲੈਂਡ ਦੇ ਚਾਰ ਮਕੈਨਕੀ ਸ਼ਬਦਾਂ 'ਚੋਂ ਇਕ ਤਾਰੇ ਦੇ ਮੂੰਹੋਂ ਵੀ ਤਿਲ੍ਹਕ ਗਿਆ।

ਕੰਬਦੀਆਂ ਲੱਤਾਂ ਤੇ ਸੁੱਕੀ ਜੀਭ ਨਾਲ ਬਚਨੀ ਨੇ ਮਸਾਂ ਇਕ ਫਿਕਰਾ ਪੂਰਾ ਕੀਤਾ :

"ਤੈਨੂੰ ਜੀ, ਰੋਟੀ...... ਏਥੇ ਈ ਲਿਆਮਾ ?"

ਤਪਿਆ ਹੋਇਆ ਤਾਰਾ ਮੁੜ ਪਾਟ ਪਿਆ : "ਜਾਨੀ ਏਂ ਕਿ ਨਹੀਂ ਕਮਜਾਤੇ ! ਗਿੱਟੇ ਛਾਂਗ ਦੂੰਗਾ ਜੇ ਫੇਰ ਮੇਰੇ ਕਮਰੇ 'ਚ ਵੜੀ ਏਂ ਤਾਂ—ਸਾਲੀ ਚੂਹੜੀ ! ਸ਼ਕਲ ਤਾਂ ਦੇਖ ਆਪਣੀ......।"

ਤਾਰਾ ਆਪਣਾ ਸਿੱਕਾ ਢਾਲਦਾ ਰਿਹਾ। ਬਚਨੀ ਪਤਾ ਨਹੀਂ ਕਦੋਂ ਮੇਜ਼ 'ਤੇ ਲਿਫ਼ਾਫ਼ਾ ਰਖ ਜਾਨ ਬਚਾ ਭੱਜ ਗਈ।

ਸਾਹਮਣੀ ਕੰਧ ਦੀ ਖੱਬੀ ਨੁਕਰੇ ਮੇਜ਼ ਤੇ ਜੀਨ ਦੀ ਰੰਗੀਨ ਤਸਵੀਰ ਪਈ ਸੀ—ਇਕ ਪੱਕੀ ਹੋਈ, ਹੰਢੀ ਹੋਈ, ਸੁਤੰਤਰ ਔਰਤ ਜਿਹਨੇ ਸਾਰੀ ਉਮਰ ਇੰਗਲੈਂਡ ਦੀ ਸੁਤੰਤਰ ਦੁਨੀਆਂ ਦੀ ਸਭ ਤੋਂ ਉੱਤਮ ਦਾਤ, ਨਿੱਜੀ ਸੁਤੰਤਰਤਾ ਰੱਜ ਰੱਜ ਮਾਣੀ ਸੀ......।

ਸੋਲ੍ਹਾਂ ਸਾਲ ਦੀ ਉਮਰ ਵਿਚ, ਸੈਕਿੰਡਰੀ ਸਕੂਲ 'ਚ ਪੜ੍ਹਦਿਆਂ ਉਹਨੇ ਬੱਚਾ ਜੰਮਿਆ। ਜੰਮਦਿਆਂ ਸਾਰ ਬੱਚੇ ਨੂੰ ਆਪਣੀ ਨਿੱਜੀ ਸੁਤੰਤਰਤਾ ਲਈ ਜ਼ੰਜੀਰ ਸਮਝਿਆ। ਉਹਨੂੰ ਹਸਪਤਾਲ 'ਚ ਹੀ ਛੱਡ ਮੁੜ ਮਿਸ ਬਣ ਗਈ।

ਫਿਰ ਜਦੋਂ ਉਹ ਅਮ੍ਰੀਕਣ ਫ਼ੌਜੀਆਂ ਦੀ ਛਤਰ ਛਾਇਆ ਹੇਠ ਆਉਣ ਲੱਗੀ ਤਾਂ ਉਹਦੀ ਸ਼ੌਪ-ਸਟੂਅਰਡ ਮਾਂ ਨੇ ਸਮਝਾਇਆ : "ਜੀਨ ਬੇਟਾ! ਅਮ੍ਰੀਕਣ ਅੱਡੇ ਤਾਂ ਉਂਝ ਹੀ ਸਾਡੀ ਅਣਖ 'ਤੇ ਧੱਬੇ ਨੇ—ਏਹਨਾਂ ਤੈਨੂੰ ਕਿਸੇ ਕੰਮ ਦੀ ਨੀ ਛਡਣਾ—ਏਹ ਤਾਂ ਵਹਿਸ਼ੀ ਨੇ ਵਹਿਸ਼ੀ!"

ਜੀਨ ਦਾ ਸਾਰਾ ਲਚਕੀਲਾ ਬਦਨ ਕੰਬਣ ਲੱਗ ਪਿਆ : "ਤੂੰ ਕੌਣ ਏਂ ਮੈਨੂੰ ਰੋਕਣ ਵਾਲੀ? ਤੂੰ ਮੇਰੀ ਨਿੱਜੀ ਸੁਤੰਤਰਤਾ ਖੋਹਣਾ ਚਾਹੁੰਨੀ ਏਂ? ਮੈਂ ਇਕ ਮਿੰਟ ਤੇਰੇ ਘਰ ਨਹੀਂ ਰਹਾਂਗੀ।"

ਅਮ੍ਰੀਕਣਾਂ ਨੇ ਜੀਨ ਤੇ ਦੋ ਹੋਰ ਕੁੜੀਆਂ ਨੂੰ ਤਾਰੇ, ਚੰਨੇ, ਤੇ ਜੈ ਸਿਓਂ ਦੇ ਸਾਂਝੇ ਘਰ 'ਚ ਕਿਰਾਏਦਾਰ ਰਖ ਦਿੱਤਾ। ਤਾਰਾ ਪੱਬ 'ਚ ਅਮ੍ਰੀਕਣਾਂ ਦੀ ਦਰਿਆ-ਦਿਲੀ ਦੇ ਸੋਹਿਲੇ ਗਾਂਦਾ ਨਹੀਂ ਸੀ ਥਕਦਾ : "ਯਾਰ! ਨਹੀ ਰੀਸਾਂ ਅਮ੍ਰੀਕਣਾਂ ਦੀਆਂ! ਕਹਿਣ ਲੱਗੇ : ਸਿੰਘੋ, ਪੰਜ ਦਿਨ ਅਨੰਦ ਲਵੋ—ਸਾਨੂੰ ਤੇ ਵੀਕ ਐਂਡ 'ਤੇ ਈ ਲੋੜ ਪੈਂਦੀ ਐ।"

ਤੇ ਫਿਰ ਅਮ੍ਰੀਕਣ ਚਲੇ ਗਏ। ਸੰਜੋਗ ਬੜੇ ਜ਼ੋਰਾਵਰ ਸਨ। ਐਮੀ ਨੇ ਚੰਨਾ ਚੁਣ ਲਿਆ—ਡੋਰੋਥੀ ਨੇ ਜੈ ਸਿਓਂ—ਤੇ ਜੀਨ ਨੇ ਤਾਰਾ। ਇਕ ਦਮ ਸੁਤੰਤਰ ਚੋਣ!

ਪਰ ਇਸ ਕਲਜੋਗਣ ਬਚਨੀ ਨੇ ਸਾਰੀ ਜ਼ਿੰਦਗੀ ਹੀ ਬੰਜਰ ਬਣਾ ਦਿੱਤੀ। ਪਤਾ ਲਗਦਿਆਂ ਹੀ ਜੀਨ ਦੀ ਨਿੱਜੀ ਸੁਤੰਤਰਤਾ ਦੇ ਡੰਗ ਲਗਿਆ : ਯੂ ਬਲੈਕ ਬਾਸਟਰਡ! ਯੂ ਮੈਰਿਡ?"

ਤੇ ਆਪਣਾ ਓਵਰਕੋਟ ਚੁੱਕ ਦਰੋਂ ਬਾਹਰ ਹੋ ਗਈ। ਜਾਂਦੀ ਜਾਂਦੀ ਨੇ ਬੂਹਾ ਇੰਝ ਮਾਰਿਆ ਕਿ ਅੱਜ ਤੱਕ ਤਾਰੇ ਦੀ ਆਤਮਾ ਤੀਰ-ਵਿੰਨ੍ਹੇ ਪੰਛੀ ਵਾਂਗ ਤੜਫ ਰਹੀ ਸੀ।

ਜੀਨ ਦੇ ਜਾਣ ਪਿਛੋਂ ਤਾਰਾ ਪੂਰਾ ਹਫ਼ਤਾ ਕੰਮ 'ਤੇ ਨਾ ਗਿਆ। ਪਾਰਕਾਂ ਪੱਬਾਂ 'ਚ ਉਹਨੂੰ ਲੱਭਦਾ ਫਿਰਦਾ ਰਿਹਾ—ਆਪਣੇ ਕਮਰੇ 'ਚ ਪਿਆ ਰਹਿੰਦਾ—ਉਹਦੀਆਂ ਸਾਂਝਾਂ ਦੇ ਤਸੱਵਰ 'ਚ ਗੁਆਚਿਆ ਰਹਿੰਦਾ—ਵਰਾਗ ਦਾ ਮਾਰਿਆ ਤਾਰਾ ਧੁੰਦਲੇ ਤਾਰੇ ਵਾਂਗ ਕਦੀ ਟਿਮਕਦਾ, ਕਦੀ ਬੁਝਦਾ ਆਪ ਵੀ ਵਰਾਗ ਬਣ ਗਿਆ ਸੀ।

ਵਰਾਗ ਜੱਟ ਦਾ ਸੁਭਾਓ ਨਹੀਂ ਹੁੰਦਾ। ਜੱਟ ਦਾ ਸੁਭਾਓ ਗੁੱਸੇ ਦੇ ਬਹੁਤ ਨੇੜੇ ਹੁੰਦਾ ਹੈ। ਤਾਰਾ ਵੀ ਭਖ ਉਠਿਆ। ਬਚਨੀ ਵਲ ਅਤਿ ਨਫ਼ਰਤ ਤੇ ਗੁੱਸਾ ਜਿਹੜੀ ਦਸਾਂ ਸਾਲਾਂ ਪਿਛੋਂ ਆ ਧਮਕੀ ਸੀ ਤੇ ਜੀਨ ਦੇ ਵਿਛੋੜੇ ਦਾ ਕਾਰਨ ਬਣੀ ਸੀ। ਚੰਨਾ, ਉਹਦੇ ਗੁੱਸੇ ਦਾ ਸਿੱਧਾ ਨਿਸ਼ਾਨਾ ਜਿਹਨੇ ਉਹਦੇ ਦਸਖ਼ਤ ਕਰਵਾ ਬਚਨੀ ਨੂੰ ਰਾਹਦਾਰੀ ਭਿਜਵਾਈ ਸੀ। ਚੰਨੇ ਦਾ ਮੱਥਾ ਪਾੜ ਵੀ ਜਿਵੇਂ ਉਹਦਾ ਗੁੱਸਾ ਠੰਢਾ ਨਹੀਂ ਸੀ ਹੋਇਆ।

ਇਕ ਦਮ ਲੱਥੇ ਮੀਂਹ ਦੀਆਂ ਕਣੀਆਂ ਸ਼ੀਸ਼ੇ ਦੀ ਬਾਰੀ ਨਾਲ ਇੰਞ ਆ ਕੇ ਵੱਜੀਆਂ ਜਿਵੇਂ ਗੁਰੀਲਿਆਂ ਨੇ ਵਾਲੀ ਮਾਰੀ ਹੋਵੇ। ਤਾਰੇ ਨੇ ਪਰਦਾ ਹਟਾ ਬਾਹਰ ਨਜ਼ਰ ਮਾਰੀ। ਅੰਬਰੋਂ ਲਹਿ ਰਹੇ ਪਾਣੀ ਨਾਲ ਖੰਭਿਆਂ ਦੀਆਂ ਪੀਲੀਆਂ ਰੌਸ਼ਨੀਆਂ ਟਕਰਾ ਰਹੀਆਂ ਸਨ ਤੇ ਪੀਲਾ ਧੂੰਆਂ ਉੱਡ ਰਿਹਾ ਸੀ। ਕੇਡਾ ਰੁਮਾਂਟਿਕ ਦ੍ਰਿਸ਼ ਸੀ। ਪਰ ਬਾਰੀ 'ਤੇ ਵੱਜ ਰਹੀ ਹਰ ਕਣੀ ਤਾਰੇ ਦੇ ਦਿਲ 'ਤੇ ਵਦਾਣ ਵਾਂਗ ਵੱਜ ਰਹੀ ਸੀ। ਉਹ ਹੋਰ ਵੀ ਤਪ ਗਿਆ। ਇਹ ਕੇਹੋ ਜਿਹੀ ਸੁਤੰਤਰ ਦੁਨੀਆਂ ਹੈ ਜਿਥੇ ਆਮ ਆਦਮੀ ਇਕ ਖ਼ਾਸ ਹੱਦ ਤੋਂ ਅਗਾਂਹ ਨਹੀਂ ਤਪਣ ਦਿੱਤਾ ਜਾਂਦਾ। ਉਹਦੀ ਤਪਸ਼ ਦੀਆਂ ਵਾਗਾਂ ਫ਼ੌਰਨ ਘੋੜਿਆਂ 'ਤੇ ਪੈਸੇ ਲਾਣ ਵਾਲੀਆਂ ਦੁਕਾਨਾਂ, ਸੈਂਕੜੇ ਕਿਸਮ ਦੀਆਂ ਸ਼ਾਨਦਾਰ ਜੂਆ ਮਸ਼ੀਨਾਂ, ਪੱਬਾਂ ਅਤੇ ਔਰਤਾਂ ਵੱਲ ਮੋੜ ਦਿਤੀਆਂ ਜਾਂਦੀਆਂ ਹਨ।

ਪਰ ਤਾਰਾ ਕੀ ਕਰੇ ?

ਪੱਬ 'ਚੋਂ ਉਹ ਹੋ ਆਇਆ ਸੀ—ਜੀਨ ਸੀ ਕਿ ਉਹਨੂੰ ਬਸ ਰੋਹੀ ਰੋਹੀ ਦਾ ਜੰਡ ਬਣਾ ਤੁਰ ਗਈ ਸੀ। ਪਰ ਬਚਨੀ ਤਾਂ ਸੀ ? ..... "ਥੂਹ, ਥੂਹ, ਥੂਹ !" ਉਹਨੇ ਜਿਵੇਂ ਜ਼ਿਮੀਂਕੰਦ ਦਾ ਛਿੱਲੜ ਮੂੰਹ 'ਚ ਪਾ ਲਿਆ ਹੋਵੇ......

"ਇੰਡੀਆ ਮੈਨ ਤੀਮੀ ਵੀ ਕੋਈ ਤੀਮੀ ਹੁੰਦੀ ਐ ? ਐਵੇਂ ਸਾਲੀ ਧੁਆਂਖੇ ਹੋਏ ਸਰਕੜੇ ਦੇ ਕਾਨੇ ਵਰਗੀ, ਏਹਦੇ ਨਾਲੋਂ ਤਾਂ ਕੁੱਤੀ ਵੀ ਚੰਗੀ ਹੁੰਦੀ ਐ—ਸਾਲੀ ਨੂੰ ਹੱਥ ਲਾਓ ਘੱਟੋ ਘੱਟ ਜੀਭ ਤਾਂ ਕੱਢੂ—ਕੁਝ ਲਾਡ ਕਰੂ ! ਪਰ ਸਾਡੀ ਤੀਮੀ ? ਢਾਂਡੀ ਆਲੀ ਆਣ ਐ, ਸੌ ਮਿੰਨਤਾਂ ਕਰਾਊ—ਹੂੰ !"

ਮਖੌਲੀਏ ਜੈ ਸਿਓਂ ਦੇ ਸ਼ਬਦ ਤਾਰੇ ਦੇ ਕੰਨਾਂ 'ਚ ਗੂੰਜ ਪਏ।

ਉਹ ਉਠਿਆ। ਅਲਮਾਰੀ 'ਚੋਂ ਜੌਨੀਵਾਕਰ ਦੀ ਬੋਤਲ ਤੇ ਗਲਾਸ ਚੁੱਕ ਪੈੱਗ ਪਾਣ ਹੀ ਲਗਿਆ ਸੀ ਕਿ ਨਜ਼ਰ ਮੇਜ਼ ਤੇ ਪਏ ਲਿਫ਼ਾਫ਼ੇ 'ਤੇ ਜਾ ਪਈ। ਨਜ਼ਰ, ਜਿਹਨੇ ਪਹਿਲੀ ਨਜ਼ਰੇ ਦਿਮਾਗ 'ਚ ਕੋਈ ਪ੍ਰਭਾਵ ਤਾਂ ਨਾ ਬਣਾਇਆ, ਹਾਂ ਦਿਲਚਸਪੀ ਜ਼ਰੂਰ ਵਧਾਈ। ਫਿਰ ਨਜ਼ਰ ਟਿਕੀ—ਪੰਦਰਾਂ ਪੌਂਡ ਤਿੰਨ ਸ਼ਲਿੰਗ ! ਉਹਦੇ ਦਿਮਾਗ 'ਚ ਹਿੰਦੁਸਤਾਨੀ ਕਰੰਸੀ ਵਿਚ ਨੋਟ ਛਪਣ ਲੱਗੇ—ਸਾਢੇ ਕੁ ਚਾਰ ਸੌ ਰੁਪਈਏ !

ਤਾਰੇ ਨੇ ਬੋਤਲ ਤੇ ਗਲਾਸ ਉਸੇ ਤਰ੍ਹਾਂ ਅਲਮਾਰੀ 'ਚ ਰੱਖ ਦਿਤੇ, ਲਿਫ਼ਾਫ਼ਾ ਚੁੱਕਣ ਲਈ ਹੱਥ ਵਧਾਇਆ। ਪਰ ਕੰਬ ਗਿਆ—ਹੱਥ ਖਿਚ ਇਕ ਦਮ ਸਿੱਧਾ ਖਲੋ ਗਿਆ। ਦਿਲ ਵਿਚ ਤਪਸ਼ ਨੇ ਮੁੜ ਅੰਗੜਾਈ ਲਈ— "ਹੂੰ, ਵੱਡੀ ਆਈ ਐ ਲਿਫ਼ਾਫ਼ਿਆਂ ਵਾਲੀ !"

ਉਹਨੇ ਨਫ਼ਰਤ ਨਾਲ ਅੱਖਾਂ ਕੌੜੀਆਂ ਕੀਤੀਆਂ, ਅਲਮਾਰੀ ਵੱਲ ਮੁੜਿਆ। ਇਕੋ ਸਾਹੇ ਪੈੱਗ ਅੰਦਰ ਸੁੱਟ, ਬਿਸਤਰੇ ਤੇ ਜਾਣ ਲਗਿਆ—ਪਰ ਲਿਫ਼ਾਫ਼ਾ ਸੀ ਕਿ ਸੱਪ ਦੀ ਅੱਖ ਬਣ ਖਲੋਤਾ—ਪੈਰਾਂ 'ਚ ਜਿਵੇਂ ਨਿਓਲ ਲਗ ਗਿਆ। ਲਿਫ਼ਾਫ਼ਾ ਚੁੱਕਣ ਲਈ ਮੁੜ ਹੱਥ ਵਧਾਇਆ। ਪਰ ਸਾਰੀ ਕੋਠੀ ਧੜਕ ਗਈ—ਜ਼ਰਾ ਕੁ ਪਰਦਾ ਹਟਿਆ ਹੋਇਆ ਸੀ। ਉਹ ਉਲਟਿਆ ਤੇ ਪਰਦਾ ਚੰਗੀ ਤਰ੍ਹਾਂ ਜੋੜ ਦਿੱਤਾ। ਫਿਰ ਖਲੋ ਕੇ ਵੇਖਦਾ ਰਿਹਾ—ਠੀਕ ਜੁੜ ਵੀ ਗਿਆ ਹੈ ?

ਮੁੜ ਲਿਫ਼ਾਫ਼ੇ ਵਲ ਤੱਕਿਆ। ਫਿਰ ਕੰਬਿਆ। ਕੁੰਡਾ ਤਾਂ ਖੁਲ੍ਹਾ ਹੀ ਸੀ। ਕੁੰਡਾ ਬੰਦ ਕਰ ਮੁੜ ਲਿਫ਼ਾਫ਼ੇ ਕੋਲ ਆ ਖਲੋਤਾ। ਚੁੱਕਣ ਤੋਂ ਪਹਿਲਾਂ ਪਰਦੇ ਅਤੇ ਕੁੰਡੇ ਆਪਣੀਆਂ ਨਜ਼ਰਾਂ ਨਾਲ ਟੋਹੇ।

ਲਿਫਾਫ਼ਾ ਚੁਕਿਆ। ਨੋਟ ਗਿਣੇ—ਪੰਜਾਂ ਦੇ ਤਿੰਨ ਨੋਟ ! ਫਿਰ ਲਿਫ਼ਾਫ਼ਾ ਖੜਕਾਇਆ—ਨੋਟਾਂ ਦੀਆਂ ਗੋਦੀਆਂ 'ਚ ਮਚਲ ਰਹੇ ਤਿੰਨ ਸ਼ਲਿੰਗਾਂ ਦੇ ਸਿੱਕੇ ਟਕਰਾਏ। ਸੰਤੁਸ਼ਟਤਾ ਨਾਲ ਤਾਰਾ ਪੱਥਰ ਹੋ ਗਿਆ ! ਪਰ ਉਸੇ ਛਿਣ ਫਿਰ ਤਪ ਉਠਿਆ—ਪੱਥਰ ਦੇ ਸੀਨੇ 'ਚ ਕਿੰਨੀ ਅੱਗ ਲੁਕੀ ਹੋਈ ਹੁੰਦੀ ਹੈ। ਉਹਨੇ ਮਾਰੇ ਗੁੱਸੇ ਨਾਲ ਲਿਫ਼ਾਫ਼ਾ ਮੇਜ਼ ਤੇ ਵਗਾਹ ਮਾਰਿਆ !

"ਹੂੰ ! ਸਾਲੀ ਨੋਟ ਲਿਆ ਲਿਆ ਵਿਖਾਉਂਦੀ ਐ ! ਆਏਂ ਤੂੰ ਹੂਰਾਂ ਪਰੀ ਬਣ ਜੇਂਗੀ ? ਸਾਲੀ ਕਲੈਹਣੀ ! ਜਿੱਦਣ ਦੀ ਆਈ ਐ ਰੋਗੀ ਬਣਾ ਕੇ ਰਖ ਤੇ !"

ਤਾਰੇ ਨੇ ਅਲਮਾਰੀ ਬੰਦ ਕੀਤੀ; ਬੱਤੀ ਬੁਝਾਈ ਤੇ ਸੌਣ ਦੀ ਕੋਸ਼ਸ਼ ਕਰਨ ਲਗਿਆ ਤਾਂ ਕਿ ਕੁਝ ਘੰਟੇ ਨੀਂਦ ਆ ਜਾਵੇ ਤੇ ਭਲਕ ਦੀ ਦਿਹਾੜੀ ਚੰਗੀ ਲੰਘ ਜਾਵੇ—ਨਹੀਂ ਤਾਂ ਸਾਲੇ ਫੋਰਮੈਨ ਨੇ ਚੀਕ ਕੇ ਆਖਣੈ : "ਸਿੰਘ, ਸਾਨੂੰ ਸਲੀਪਿੰਗ ਡੋਗਜ਼ ਨੀ ਚਾਹੀਦੇ !"

ਪਰ ਨੀਂਦ ਕਿਥੇ ? ਉਹਨੂੰ ਨਾ ਨੀਂਦ ਸੀ ਤੇ ਨਾ ਹੀ ਜਾਗ। ਇਹ ਤਾਂ ਦੋਵੇਂ ਅਡੋਲ ਮਨ ਦੀਆਂ ਹਾਲਤਾਂ ਹੁੰਦੀਆਂ ਹਨ – ਉਹ ਤਾਂ ਪੁਲਸਰਾਤ ਤੇ ਡੋਲ ਰਿਹਾ ਸੀ।

"ਚੰਨਾ, ਸਾਲਾ ਛੀਂਬਾ !" ਸਾਰਾ ਚੰਨਾ ਉਹਦੇ ਸਾਹਵੇਂ ਨੰਗੀ ਤਲਵਾਰ ਵਾਂਗ ਲਟਕਣ ਲਗਿਆ......

ਚੰਨਾ, ਤਾਰੇ ਦਾ ਲੰਗੋਟੀਆ ਯਾਰ—ਹਮ-ਉਮਰ ਤੇ ਜਮਾਤੀ ! ਤਾਰੇ ਨੂੰ ਉਹਦੇ ਬਾਪੂ ਨੇ ਪੰਜਵੀਂ 'ਚੋਂ ਹੀ ਹਟਾ ਲਿਆ। ਚੰਨੇ ਦੇ ਕਾਲਜੇ ਦਾ ਜਿਵੇਂ ਰੁੱਗ ਭਰਿਆ ਗਿਆ। ਬੋਲਿਆ—"ਤਾਇਆ, ਤਾਰੇ ਨੂੰ ਪੜ੍ਹਨ ਦੇ ਤਾਂ !"

ਤਾਰੇ ਦੇ ਬਾਪੂ ਨੇ ਉਹਦੇ ਖੁਲ੍ਹੇ ਹੱਡਾਂ ਪੈਰਾਂ ਨੂੰ ਜੋਖਦਿਆਂ ਜਵਾਬ ਦਿਤਾ—"ਚੰਨਿਆ, ਏਹ ਅੱਖਰਾਂ ਨਾਲੋਂ ਹਲ ਜਾਦੇ ਚੰਗਾ ਵਾਹੂਗਾ।"

ਤੇ ਤਾਰੇ ਨੇ ਬਹੁਤ ਚੰਗਾ ਹਲ ਵਾਹਿਆ ਸੀ। ਭੋਂ ਵਾਹ ਕੇ ਸ਼ੱਕਰ ਵਰਗੀ ਕਰ ਦਿੰਦਾ ਤੇ ਸਿਆੜ ਤੀਰਾਂ ਵਾਂਗ ਵਿਛਾ ਦਿੰਦਾ। ਪਰ ਦੱਬਕੇ ਵਾਹ ਤੇ ਰੱਜਕੇ ਖਾਹ ਵਾਲੀ ਗੱਲ ਤਾਰੇ ਨੂੰ ਸਦਾ ਹੀ ਇਕ ਪਾਖੰਡ ਲਗਦੀ ਰਹੀ। ਉਹ ਸਾਰੀ ਉਮਰ ਲੱਸੀ ਦੀ ਘੁੱਟ ਨਾਲ ਮਿੱਸੀਆਂ ਅੰਦਰ ਧੱਕਦਾ ਰਿਹਾ। ਉਹੀ ਮੋਟੇ ਖੱਦਰ ਦਾ ਝੱਗਾ—ਖੱਦਰ ਦਾ ਕੱਛਾ ਤੇ ਖੱਦਰ ਦਾ ਪਰਨਾ। ਪੰਜੀਂ-ਸੱਤੀਂ ਦਿਨੀਂ ਬੇਹੀ ਲੱਸੀ ਨਾਲ ਧੋਤੇ ਕੇਸ ਕੁਝ ਛਿਣ ਚਮਕਦੇ, ਤੇ ਫ਼ਿਰ ਲਟੂਰੀਆਂ ਬਣ ਪਰਨੇ ਹੇਠੋਂ ਦੀ ਲਮਕ ਗਰਦਣ ਨੂੰ ਛਾਂਗਦੇ ਰਹਿੰਦੇ।

ਬਚਨੀ ਆਈ ਤੇ ਘਰ ਦੀ ਨੀਰਸਤਾ ਦਾ ਹੀ ਭਾਗ ਬਣ ਕੇ ਰਹਿ ਗਈ। ਪਹਿਲੇ ਤਿੰਨਾਂ ਸਾਲਾਂ 'ਚ ਦੋ ਕੁੜੀਆਂ ਹੋ ਗਈਆਂ। ਤਾਰੇ ਦੀ ਮਾਂ ਨੇ ਨਸ਼ਤਰ ਮਾਰ ਮਾਰ ਛਿੱਲ ਘੱਤੀ—"ਹਾਂ, ਢਿੱਡ ਦੁਖਦੇ ! ਲਾਲ ਜੰਮਦੀ ਰਹੀ ਏਂ ਨਾ ? ਮੈਂ ਤਾਂ ਮੁੰਡਾ ਹੋਰ ਵਿਆਹੂੰ।"

ਰੂਹਾਂ ਤੇ ਸਰੀਰਾਂ ਦੀਆਂ ਤੰਗੀਆਂ ਨੇ ਬਚਨੀ ਦੀ ਸਾਰੀ ਕੁਲਿੱਤਣ ਝਾੜ ਦਿਤੀ। ਚੌਥੇ ਵਰ੍ਹੇ ਮੁੰਡਾ ਹੋਇਆ। ਬਚਨੀ ਕੁਝ ਚਮਕੀ – ਪਰ ਇਕ ਹੰਝੂ ਵਾਂਗ ਜਿਹੜਾ ਝਿੰਮਣੀਆਂ 'ਤੇ ਆ ਤਾਰੇ ਵਾਂਗ ਚਮਕ ਜਾਂਦਾ ਹੈ, ਤੇ ਅੰਤ ਮਿੱਟੀ 'ਚ ਜਜ਼ਬ ਹੋ ਜਾਂਦਾ ਹੈ। ਉਂਝ ਵੀ ਖੰਡਰਾਂ ਨੇ ਕੀ ਚਮਕਣਾ ਸੀ—ਬਚਨੀ ਸਦਾ ਲਈ ਸੁੱਕੀ ਹਰੜ ਬਣ ਕੇ ਰਹਿ ਗਈ।

ਹੋ, ਸਮਾਂ ਕੋਹੇ ਹੋਏ ਬਿਰਿਆਂ ਦੇ ਖ਼ੂਨ ਵਾਂਗ ਕਿੰਨੀ ਛੇਤੀ ਵਹਿ ਗਿਆ ਸੀ।

ਤਾਰੇ ਦੇ ਨੈਣਾਂ ਸਾਹਵੇਂ ਉਹ ਦ੍ਰਿਸ਼ ਸਾਕਾਰ ਹੋ ਗਿਆ, ਸਗਵੇਂ ਦਾ ਸਗਵਾਂ ! ਉਹ ਅੱਧ ਮਾਘ ਦੀ ਚੰਨ ਚਾਨਣੀ ਰਾਤ ਦੇ ਪਹਿਲੇ ਪਹਿਰ ਕਣਕ ਨੂੰ ਪਾਣੀ ਲਾ ਰਿਹਾ ਸੀ। ਚਾਰੇ ਪਾਸੇ ਇਕ ਚੁੱਪ ! ਸਿਰਫ ਹਲਟ ਦੇ ਕੁੱਤੇ ਦੀ ਠੱਕ ਠੱਕ – ਜਿਹਨੂੰ ਸੁਣਦਿਆਂ ਸੁਣਦਿਆਂ ਸੁਣਨੋਂ ਹਟ ਜਾਈਦਾ ਹੈ। ਮੱਧਮ ਜਿਹੀ ਹਵਾ ਨਾਲ ਕੇਲਿਆਂ ਦੇ ਪੱਤਿਆਂ ਦੀਆਂ ਝਾਲਰਾਂ ਕੁਝ ਦਮ ਮਾਰ ਰਹੀਆਂ ਸਨ।

ਉਹਦੇ ਵੱਲ ਇਕ ਪਰਛਾਵਾਂ ਤੁਰਿਆ ਆ ਰਿਹਾ ਸੀ—ਨੇੜੇ, ਹੋਰ ਨੇੜੇ। ਤਾਰਾ ਕੁਝ ਕੰਬਿਆ ਮਤੇ ਕੋਈ ਮਾੜਾ ਬੰਦਾ ਹੋਵੇ – "ਕੇਹੜੈ ਬਈ ?"

ਪਰਛਾਵਾਂ ਵਧਦਾ ਆਇਆ। ਤਾਰੇ ਨੇ ਕਹੀ ਨੂੰ ਹੱਥ ਪਾ ਜ਼ਰਾ ਕਰੜਾ ਹੋ ਲਲਕਾਰਿਆ : "ਕੇਹੜੈ ਬਈ ? ਸੁਣਿਆ ਨੀ ? ਖੜ੍ਹਾ ਹੋ ਕੇ ਗੱਲ ਕਰ।"

ਦੂਜੇ ਹੀ ਪਲ ਚੰਨੇ ਨੇ ਉਹਨੂੰ ਧਾਹ ਗਲਵਕੜੀ ਪਾ ਲਈ। ਤਾਰੇ ਨੇ ਚੰਨੇ ਵਲ ਜ਼ਰਾ ਗਹੁ ਨਾਲ ਤਕਿਆ –ਨਾ ਕੇਸ ਨਾ ਦਾਹੜੀ—ਸੂਟ ਬੂਟ ! ਉਹਨੇ ਚੰਨੇ ਨੂੰ ਹੋਰ ਘੁੱਟ ਲਿਆ—"ਯਾਰ ਚੰਨਿਆਂ, ਤੂੰ ਤਾਂ ਪੂਰਾ ਅੰਗਰੇਜ਼ ਬਣ ਗਿਐਂ !"

—ਆ ਘੜੀ ਬੈਠੀਏ। ਦੋ ਤਿੰਨ ਕਿਆਰਿਆਂ ਨੂੰ 'ਕੱਠਾ ਈ ਪਾਣੀ ਛੱਡ ਦੇ।" ਚੰਨੇ ਨੇ ਵੱਡੇ ਖਾਲ ਦੀ ਵੱਟ 'ਤੇ ਬੈਠਦਿਆਂ ਆਖਿਆ।

ਤਾਰੇ ਨੇ ਛੇਤੀ ਨਾਲ ਆਪਣੀ ਖੇਸੀ ਲਾਹੀ ਤੇ ਉਹਦੇ ਹੇਠਾਂ ਵਿਛਾਉਣ ਲੱਗ ਪਿਆ—"ਲੈ ਐਹਤੇ ਬੈਠ। ਤੇਰੇ ਲੀੜੇ ਮੈਲੇ ਹੋ ਜਾਣਗੇ।"

ਚੰਨੇ ਨੇ ਓਵਰਕੋਟ ਦੀ ਜੇਬ 'ਚੋਂ ਅਧੀਆ ਤੇ ਗਲਾਸੀ ਕੱਢ ਇਕ ਹਾੜਾ ਤਾਰੇ ਨੂੰ ਪਾਇਆ : "ਲੈ ਪੀ ਵਲੈਤੀ ਵਿਸਕੀ—ਜੇ ਸੁਰਗਾਂ ਦੇ ਝੂਟੇ ਨਾ ਆਗੇ ਤਾਂ।"

ਪੈਗ ਅੰਦਰ ਸੁੱਟ ਤਾਰਾ ਚਮਕ ਪਿਆ : "ਕੀ ਅੰਤ ਐ ! ਸਾਲੀ ਬਾਰੀਆਂ ਦੀ ਇੰਦਕੁਰ ਆਂਗੂ ਵੱਢਦੀ ਜਾਂਦੀ ਐ।"

"ਕੀ ਹਾਲ ਐ ਪਟੋਲੇ ਦਾ ? ਦਰਸ਼ਣ ਕਰਦਾ ਹੁੰਨੈ ਕਿ ਨਹੀਂ ?" ਚੰਨੇ ਨੇ ਵੀ ਇੰਦਕੁਰ 'ਚ ਦਿਲਚਸਪੀ ਜ਼ਾਹਿਰ ਕੀਤੀ।

ਗਲਾਸੀ 'ਚੋਂ ਇਕ ਹੋਰ ਘੁੱਟ ਭਰ ਤਾਰੇ ਨੇ ਓਦਰੇ ਹੋਏ ਆਸ਼ਕ ਜੇਡਾ ਹੌਕਾ ਲਿਆ, ਤੇ ਚੀਸਾਂ-ਲੱਦੀ ਆਵਾਜ਼ 'ਚ ਬੋਲਿਆ : ਬਸ ਯਾਰ ਕਦੇ ਕਦੇ ਰਾਹ ਰੂਹ 'ਚ ਟੱਕਰ ਪੈਂਦੀ ਐ—ਦਾਅ ਜਿਹਾ ਬਚਾ ਕੇ ਵੇਖ ਲਈਦੈ— ਏਸ ਮੁਲਕ 'ਚ ਮੇਰੇ ਸਾਲੇ ਦੀ ਗੱਲ ਕਰਨੀ ਕਿਹੜਾ ਸੌਖੀ ਐ ? ਲੋਕ ਆਏਂ ਅੱਖਾਂ ਪਾੜ ਪਾੜ ਵੇਂਹਦੇ ਨੇ ਜਿਵੇਂ ਲੂਹਲਾਂ ਲਾਹ ਲੈਣੀਆਂ ਹੁੰਦੀਆਂ ਨੇ ...... ਨਾਲੇ ਯਾਰ ਚੰਨਿਆਂ ! ਹੁਨ ਤਾਂ ਦਿਨ ਰਾਤ ਮਰ ਕੇ ਦੋ ਦੁਪੜਾਂ ਮਸਾਂ ਮਿਲਦੀਆਂ ਨੇ। ਏਹ ਤਾਂ ਰੱਜਿਆਂ ਬੰਦਿਆਂ ਦੀਆਂ ਗੱਲਾਂ ਨੇ !"

"ਕਿਉਂ ਐਵੇਂ ਸਾਲਿਆ, ਮਰੂੰ ਮਰੂੰ ਕਰੀ ਜਾਨੈਂ ? ਹੁਣ ਤਾਂ ਜੱਟ ਬਥੇਰੇ ਸੌਖੇ ਨੇ," ਚੰਨੇ ਨੇ ਤਾਰੇ ਨੂੰ ਠੀਕ ਕਰਨਾ ਚਾਹਿਆ।

"ਤੈਨੂੰ ਕਿਵੇਂ ਪਤੈ ?" ਤਾਰੇ ਦੇ ਦਾਰੂ ਦਾ ਘੁੱਟ ਸੰਘ 'ਚ ਫਸ ਗਿਆ।

ਚੰਨੇ ਨੇ ਕੁਝ ਵਲਾਇਤੀ ਅੰਦਾਜ਼ 'ਚ ਆਖਿਆ : "ਲੈ ਮੈਂ ਭੁਲਿਆ ਹੋਇਆਂ ? ਏਧਰੋਂ ਗਏ ਆਪਣੇ ਲੀਡਰ ਦੱਸਦੇ ਰਹਿੰਦੇ ਨੇ ਬਈ ਆਪਣੇ ਮੁਲਕ 'ਚ ਹਰਾ ਇਨਕਲਾਬ ਆ ਗਿਐ—ਤੇ.... ।"

ਤਾਰੇ ਨੇ ਚੰਨੇ ਦੀ ਗੱਲ ਵਿਚਕਾਰੋਂ ਹੀ ਟੁੱਕ ਦਿੱਤੀ :

"ਆ ਗਿਆ ਏਹਨਾਂ ਦੀ ਮਾਂ ਦਾ ਸਿਰ। ਜੈਲਦਾਰਾਂ ਤੇ ਲੰਬੜਦਾਰਾਂ ਦੇ ਦੋ ਘਰ ਛਡ ਕੇ ਸਾਰਾ ਪਿੰਡ ਕਰਜਈ ਐ—ਸਾਰਾ ਪਿੰਡ ! ਸਾਰਿਆਂ ਨੇ ਚਾਨਣ ਕਰਾੜ ਤੋਂ ਵਿਆਜੂ ਰੁਪਈਏ ਲਏ ਹੋਏ ਨੇ—ਰੁਪਈਏ ਸੈਂਕੜੇ ਤੇ। ਐਸ ਸਾਲ ਚੌਵੀ ਸੌ ਦੀ ਕਣਕ ਵੇਚੀ ਸੀ। ਸਾਰੇ ਵਿਆਜ 'ਚ ਗਏ ਨੇ। ਸੱਚੀ ਗੱਲ ਕਰਦਾਂ—ਗਰੰਸੂਬ ਚਕ ਦਿੰਨਾ ਜੇ ਆਖੇਂ ਤਾਂ।"

ਇਹ ਮਾਣ ਸਾਡੇ ਦੇਸ਼ ਨੂੰ ਵੀ ਪ੍ਰਾਪਤ ਹੈ ਕਿ ਏਥੇ ਗ਼ਰੀਬ ਆਦਮੀ ਨੂੰ ਸੱਚੀ ਗੱਲ ਨੂੰ ਸੱਚੀ ਸਾਬਤ ਕਰਨ ਲਈ ਵੀ ਗਰੰਥ ਸਾਹਿਬ ਦੀ ਮੁਹਰ ਲਾਣੀ ਪੈਂਦੀ ਹੈ।

ਹਲਟ ਦਾ ਕੁੱਤਾ ਵਜਣਾ ਬੰਦ ਹੋ ਗਿਆ।

"ਮੈਂ ਬੋਤਾ ਹੱਕ ਆਵਾਂ। ਬਾਪੂ ਦੀ ਕਿਤੇ ਅੱਖ ਈ ਨਾ ਲੱਗ ਗੀ ਹੋਵੇ।"

ਚੰਨੇ ਨੇ ਚੁਫੇਰੇ ਨਜ਼ਰ ਮਾਰੀ। ਟੋਕਰੇ ਜੇਡਾ ਚੰਨ ਅਸਮਾਨ ਦੀ ਛੱਤ ਨਾਲ ਲਟਕ ਰਿਹਾ ਸੀ—ਸਾਰੀ ਬਨਸਪਤੀ ਚਾਨਣੀ ਡੀਕ ਡੀਕ ਊਂਘ ਰਹੀ ਸੀ। ਚੰਨੇ ਨੂੰ ਲੋਰ ਜਿਹਾ ਆ ਗਿਆ। ਮੁੜਕੇ ਤਾਰੇ ਨੂੰ ਕਹਿਣ ਲਗਿਆ :

"ਤਾਰਿਆ, ਮੁਲਕ ਆਪਣਾ, ਯਾਰ, ਸੁਰਗ ਐ। ਦੇਖ ਚੰਨ ਕੇਡਾ ਸੋਹਣੈ—ਜੀ ਕਰਦੈ ਏਹਦੇ ਗੱਲ 'ਚ ਬਾਂਹਾਂ ਪਾ ਦਿਆਂ।"

"ਚਲ ਛੱਡ, ਯਾਰ ! ਚੰਦ ਸਾਲੇ ਦੀ ਦਾਲ ਧਰਨੀ ਐ ? ਤੂੰ ਕੋਈ ਵਲੈਤ ਦੀ ਗੱਲ ਸੁਣਾ।"

ਚੰਨੇ ਨੇ ਕੁਦਰਤ ਦੇ ਖੇੜੇ ਵਲੋਂ ਨਜ਼ਰ ਭੁਆ ਆਪਣੇ ਸਾਹਵੇਂ ਬੈਠੇ ਤਾਰੇ ਤੇ ਮਾਰੀ। ਉਹਦੇ ਸਾਹਵੇਂ ਤਾਰਾ ਨਹੀਂ ਇਕ ਸੋਚਾਂ ਦਾ ਖਾਧਾ ਸਿਰ ਸੀ—ਖੱਦਰ ਦੇ ਮੈਲੇ ਪਰਨੇ 'ਚ ਲਪੇਟਿਆ ਹੋਇਆ। ਵਕਤੋਂ ਪਹਿਲਾਂ ਬੁੱਢਾ ਹੋਇਆ ਮੂੰਹ। ਤੇ ਅਣਪੂਰੀਆਂ ਲੋੜਾਂ ਦਾ ਝੰਬਿਆ ਹੋਇਆ, ਮੈਲ਼ੀ ਖੇਸੀ 'ਚ ਲਿਪਟਿਆ ਹੋਇਆ ਸਰੀਰ !

ਤੇ ਚੰਨਾ ਪਸੀਜ ਗਿਆ। ਬਚਪਨ ਦਾ ਮੋਹ ਵਡਿਆਂ ਹੋ ਭਾਵੇਂ ਕਿੰਨਾ ਵੀ ਹਾਸੋਹੀਣਾ ਕਿਉਂ ਨਾ ਜਾਪੇ—ਉਹਦੀ ਕੀਮਤ ਹਮੇਸ਼ਾਂ ਹੀ ਬਹੁਤ ਵੱਡੀ ਪੈਂਦੀ ਹੈ। ਚੰਨੇ ਨੇ ਤਾਰੇ ਦਾ ਹੱਥ ਫੜ ਘੁਟਿਆ ਤੇ ਡਾਢੇ ਮੋਹ ਨਾਲ ਆਖਣ ਲਗਿਆ : "ਤਾਰਿਆ, ਮੇਰੇ ਨਾਲ ਵਲੈਤ ਚੱਲ।"

ਹੁਣ ਕਣੀਆਂ ਵੀ ਥੰਮ੍ਹ ਗਈਆਂ ਸਨ। ਤਾਰੇ ਨੇ ਪਰਦਾ ਹਟਾ ਬਾਹਰ ਵੇਖਿਆ। ਪੀਲੀਆਂ ਬੱਤੀਆਂ ਦੀ ਰੌਸ਼ਨੀ ਕੁਝ ਤੇਜ਼ ਹੋ ਗਈ ਜਾਪਦੀ ਸੀ। ਪੱਥਰ ਬਣੀ ਬਰਫ਼ ਖੁਰ ਗਈ ਸੀ। ਸੜਕ ਤੇ ਛਿੱਦਾ ਛਿੱਦਾ ਖਲੋਤਾ ਪਾਣੀ ਦਾਲ 'ਚ ਤਰਦੇ ਘਿਓ ਵਾਂਗ ਲੱਗ ਰਿਹਾ ਸੀ।

ਉਹਨੇ ਟਾਈਮ ਵੇਖਣ ਦਈ ਬੈੱਡ ਸੁਇੱਚ ਨਪਿਆ। ਪੌਣੇ ਬਾਰਾਂ ਵੱਜ ਰਹੇ ਸਨ।

ਬੱਤੀ ਬੁਝਾਉਣ ਲਗਿਆਂ ਉਹਦੀ ਨਜ਼ਰ ਆਪਣੇ ਆਪ ਮੇਜ਼ ਤੇ ਪਏ ਲਿਫ਼ਾਫ਼ੇ ਵਲ ਖਿਚੀ ਗਈ।

ਉਹ ਉੱਠ ਖਲੋਤਾ। ਇਕ ਛਿਣ ਰੁਕਿਆ। ਫਿਰ ਤੁਰ ਪਿਆ। ਲਿਫ਼ਾਫ਼ੇ ਵੱਲ ਹੱਥ ਵਧਾਉਣ ਤੋਂ ਪਹਿਲਾਂ ਬਾਰੀ ਦੇ ਪਰਦਿਆਂ ਵਲ ਤੱਕਿਆ। ਬੰਦ ਸਨ। ਬੂਹੇ ਵਲ ਤਕਿਆ। ਬੰਦ ਸੀ। ਲਿਫ਼ਾਫ਼ਾ ਚੁੱਕ ਬੈੱਡ 'ਤੇ ਆ ਬੈਠਾ।

......ਪੰਦਤਾਂ ਪੌਂਡ ਤੇ ਤਿੰਨ ਸ਼ਲਿੰਗ ! ਤੀਹਾਂ ਦੇ ਭਾ ਸਾਢੇ ਚਾਰ ਸੌ ਐ ਇਕ ਬੀਕ ਦਾ। ਕੀ ਹੁੰਦੈ ਸਾਲਾ ਬੀਕ ? ਬਹਿੰਦਾ ਈ ਆ ਜਾਂਦੈ। ਬੱਛੇ ਆਲੀ ਗਊ ਆਉਂਦੀ ਐ ਇਕੋ ਬੀਕ

ਦੀ। ਮਹੀਨੇ ਦਾ ਸੌਲਾਂ ਸੌ ਹੋ ਗਿਆ। ਇਕ ਬਿੱਘਾ ਜ਼ਮੀਨ ਆ ਜੂਗੀ। ਸਾਲ ਦੀ ਬਾਰਾਂ ਬਿੱਘੇ। ਖੂਹ ਤੇ ਪੰਜਾਹ ਤਾਂ ਪਹਿਲਾਂ ਈ ਹੈ ਗੀ—ਹੋਰ ਚੌਂਹ ਸਾਲਾਂ ਨੂੰ ਸੌ ਬਿੱਘੇ ਦਾ ਕੱਠਾ ਟੱਕ—ਚੌਰਸ ਦਾ ਚੌਰਸ !

ਤਾਰੇ ਦੀਆਂ ਅੱਖਾਂ ਸਾਹਵੇਂ ਸੌ ਬਿੱਘੇ ਦਾ ਇਕੱਠਾ ਮੁਰੱਬਾ ਖੂਹ ਦੀਆਂ ਟਿੰਡਾਂ ਵਾਂਗ ਘੁੰਮਣ ਲਗਿਆ। ਸੋਨ-ਰੰਗੀ ਕਣਕ ਦੇ ਬੋਹਲ ! ਚਿੱਟੇ-ਦੁੱਧ ਨਰਮੇ ਦੀਆਂ ਟਰਾਲੀਆਂ ! ਬੱਚੇ ਦੀਆਂ ਗੱਲ੍ਹਾਂ ਵਰਗੇ ਕੂਲੇ ਬਰਸਣ ਦੇ ਵੱਡੇ ਕਿਆਰੇ !

ਤਾਰਾ ਉਠਿਆ। ਲਿਫ਼ਾਫ਼ਾ ਮੇਜ਼ 'ਤੇ ਰੱਖ ਬੂਹਾ ਖੋਲ੍ਹ ਬਾਹਰ ਨਿਕਲਿਆ। ਕੋਰੀਡੋਰ 'ਚ ਜ਼ਰਾ ਕੁ ਰੁਕਿਆ। ਫਿਰ ਨਾਲ ਵਾਲਾ ਕਮਰਾ ਖੋਲ੍ਹ, ਬੱਤੀ ਜਗਾਈ ਤੇ ਇਧਰ ਉਧਰ ਵੇਖਿਆ।

ਡੌਰ ਭੌਰ ਹੋਈ ਬਚਨੀ ਨੇ ਬੈੱਡ 'ਤੇ ਬੈਠਦਿਆਂ ਬੱਸ ਇੰਨਾ ਹੀ ਆਖਿਆ : ਤੂੰ ਜੀ .....।"

ਅਗਲੇ ਛਿਣ ਤਾਰਾ ਉਹਦੀ ਬਾਂਹ ਖਿਚ ਰਿਹਾ ਸੀ :

"ਬਚਨ ਕੁਰੇ ! ਚਲ ਉੱਠ ! ਤੈਨੂੰ ਨੀ ਪਤਾ ਏਸ ਮੁਲਕ 'ਚ ਤੀਮੀ ਆਦਮੀ ਅੱਡ ਅੱਡ ਕਮਰਿਆਂ 'ਚ ਨੀ ਸੌਂਦੇ ਹੁੰਦੇ ?"

14, ਥਾਰਨਬਰੀ ਡਰਾਈਵ, ਬਰੈਡਫੋਰਡ-3 (ਯੂ. ਕੇ.)

●

ਦੇਸੋਂ ਬਾਹਰਲੇ ਪ੍ਰਮੁਖ ਪੰਜਾਬੀ ਕਹਾਣੀਕਾਰ

ਰਘੁਬੀਰ ਢੰਡ

ਵਲੋਂ 'ਬੋਲੀ ਧਰਤੀ' ਤੋਂ ਪਿਛੋਂ

ਪੰਜਾਬੀ ਸਾਹਿਤ ਨੂੰ ਦੂਸਰੀ ਭੇਂਟ

ਉਸ ਪਾਰ (ਕਹਾਣੀ ਸੰਗ੍ਰਹਿ)

ਪ੍ਰਕਾਸ਼ਕ : ਨਵਯੁਗ ਪਬਲਿਸ਼ਰਜ਼, ਚਾਂਦਨੀ ਚੌਂਕ, ਦਿੱਲੀ

## ਹਿੰਸਕ ਵਾਰਦਾਤ/ਅਤਰਜੀਤ

ਦਸ ਦਿਨਾਂ ਦੇ ਰੋਣ-ਪਿੱਟਣ ਅਤੇ ਹਾ-ਕਲਾਪ ਮਗਰੋਂ ਸਾਰੇ ਪਿੰਡ ਦੇ ਮਹੌਲ ਵਿਚ ਸੋਗੀ ਚੁੱਪ ਤੇ ਬੀਮਾਰ ਜੇਹੀ ਸ਼ਾਂਤੀ ਪਸਰ ਗਈ ਸੀ। ਪਿੰਡ ਦੀ ਹਵਾ ਨੇ ਹੁਣ ਤੱਕ ਬੜਾ ਕੁਝ ਹੁੰਦਾ ਤਕਿਆ ਅਤੇ ਹੰਢਾਇਆ ਸੀ। ਜੋ ਕੁਝ ਵੀ ਵਾਪਰਿਆ ਸੀ—ਉਹ ਬੇਹੱਦ ਭਿਆਨਕ ਸੀ। ਇਸ ਭਿਆਨਕਤਾ ਦੇ ਨਿਸ਼ਾਨ ਲੋਕਾਂ ਦੇ ਥੱਕੇ ਤੇ ਉਦਾਸ ਚਿਹਰਿਆਂ ਉਤੇ ਭਿਣਭਿਣਾ ਰਹੇ ਸਨ। ਜੋ ਕੁਝ ਹੋਇਆ ਸੀ ਉਹ 'ਕੱਲੇ ਗੱਜਣ ਤੇ ਉਸ ਦੇ ਪਰਿਵਾਰ ਨਾਲ ਹੀ ਨਹੀਂ ਸਗੋਂ ਸਾਰੇ ਪਿੰਡ ਨਾਲ ਹੋਇਆ ਸੀ।

''ਕਹਿੰਦੇ ਐ ਬਈ ਭਾਖੜਾ ਦੇ ਕਿਨਾਰੇ ਤੇ ਖੜ੍ਹਾ ਕੇ ਗੋਲੀ ਮਾਰ ਦਿੱਤੀ।'' ਆਸੇ ਪਾਸੇ ਇਸ ਕਿਸਮ ਦੀਆਂ ਹਵਾਈਆਂ ਉਡ ਰਹੀਆਂ ਸਨ। ਲੋਕ ਕਹਿੰਦੇ ਸਨ ਵਿਚੋਂ ਹੀ ਕਿਸੇ ਇਮਾਨਦਾਰ ਸਿਪਾਹੀ ਨੇ ਇਹ ਭੇਤ ਖੋਲ੍ਹਿਆ ਸੀ—ਨਹੀਂ ਤਾਂ ਹੋਰ ਵੀ ਕਿੰਨੇ ਮੁੰਡੇ ਪੁਲਸ ਨੇ ਸੁੱਤੇ ਪਏ ਘਰਾਂ 'ਚੋਂ ਚੁਕੇ ਸਨ ਜਿਨ੍ਹਾਂ ਦਾ ਅੱਜ ਤੱਕ ਮੁਸ਼ਕ ਨਹੀਂ ਸੀ ਨਿਕਲਿਆ। ਗੱਜਣ ਦਾ ਵੱਡੇ ਤੋਂ ਛੋਟਾ ਵੀ ਗੁੰਮ ਸੀ! ਵੱਡਾ ਦਰਬਾਰਾ ਤਾਂ ਨੌਕਰੀ ਨੂੰ ਲੱਤ ਮਾਰ ਕੇ ਹੀ ਪਾਰਟੀ ਵਿਚ ਰਲ ਗਿਆ ਸੀ ਪਰ ਛੋਟੇ ਨੂੰ ਕਹਿੰਦੇ ਨੇ ਨਿਰੀ ਗਊ ਸੀ। ਮਜਾਲ ਕੀ ਸਾਹ ਕੱਢ ਜਾਏ। ਸਾਰੇ ਪਿੰਡ ਦੇ ਮੁੰਡਿਆਂ ਤੋਂ ਸੀਲ। ਪਰ ਉਹਨਾਂ ਨੇ ਉਸਨੂੰ ਵੀ ਨਾ ਛੱਡਿਆ। ਉਹ ਤਾਂ ਸਰਦਾਰੇ ਨੂੰ ਵੀ ਉਦੋਂ ਠੀਕ ਨਹੀਂ ਸੀ ਸਮਝਦਾ ਹੁੰਦਾ।

''ਤੁਸੀਂ ਕਿਧਰੋਂ ਲਿਆ ਦਿਓਂਗੇ ਇਨਕਲਾਬ। ਘਰ ਦਾ ਕੰਮ ਕਰੋ ਤਾਂ...... ਆਹ ਚੰਗਾ ਭਲਾ ਨੌਕਰੀ 'ਤੇ ਲੱਗਿਐ...... ਪਹਿਲਾਂ ਘਰ ਨੂੰ ਸੂਤ ਕਰ ਲੋ...... ਆਪ ਸੌਖੇ ਜੱਗ ਸੌਖਾ...। ਉਸ ਦੀ ਇਹੋ ਫਿਲਾਸਫ਼ੀ ਸੀ। ਇਸੇ ਕਰ ਕੇ ਉਹ ਮਨ ਮਾਰ ਕੇ ਕੰਮ ਕਰਦਾ। ਪੰਜ ਪੰਜ ਰਾਤਾਂ ਲਗਾਤਾਰ ਜਾਗ ਕੇ ਉਹ ਕੰਮ ਕਰ ਸਕਦਾ ਸੀ। ਕਈ ਵਾਰ ਉਸ ਨੇ ਤਿੰਨ ਤਿੰਨ ਰਾਤਾਂ ਘਲਾੜੀ ਉਤੇ ਬਿਤਾਈਆਂ ਸਨ। ਮੌਜ ਨਾਲ ਗੰਨਿਆਂ ਦਾ ਪੂਲਾ ਗੱਡੇ 'ਤੇ ਵਗਾਹ ਦਿੰਦਾ—ਘਲਾੜੀ ਮੂਹਰੇ ਸੁੱਟਦਾ ਥੱਕਦਾ ਨਾ। ਗੰਨੇ ਲਾਉਂਦਿਆਂ, ਝੋਕਾ ਲਾਉਂਦਿਆਂ ਤਾਂ ਨੀਂਦ ਉਸ ਦੇ ਨੇੜੇ ਨਾ ਫਟਕਦੀ। ਦੋ ਦੋ ਰਾਤਾਂ ਪਾਣੀ ਲਾਉਂਦਾ ਰਹਿੰਦਾ। ਕੀ ਮਜਾਲ ਕਿਸੇ ਖੁੱਡ 'ਚੋਂ ਚੂਲੀ ਪਾਣੀ ਐਵੇਂ ਜਾਣ ਦੇ ਦੇਵੇ। ਕੰਮ ਦਾ ਬੇਹੱਦ ਸਚਿਆਰਾ।

''ਵੱਡਾ ਤਾਂ ਰੋਹੀਆਂ ਦੇ ਰੁੱਖਾਂ ਨਾਲ ਰਲ ਗਿਆ ਵੇ ਤੂੰ ਵੀ ਨੇਰ੍ਹ ਪਾ ਗਿਆ ਘਰ 'ਚ।'' ਸਰਦਾਰੇ ਦੀ ਮਾਂ ਵਿਰਲਾਪ ਕਰਦੀ ਫਿਰਦੀ ਸੀ। ਕਿਸ਼ਨੋ ਦੇ ਕੀਰਨੇ ਤੇ ਗੱਜਣ ਦੀਆਂ ਕੰਧਾਂ ਵਿਚ ਵੱਜਦੀਆਂ ਟੱਕਰਾਂ ਪਿੰਡਾਂ ਦੀ ਹਵਾ ਨੂੰ ਛੇਕਦੀਆਂ ਜਾਂਦੀਆਂ ਸਨ। ਟਸਕਦੇ ਹੱਡਾਂ ਨਾਲ ਵੀ ਪਿੰਡ ਦੀ ਹਾਇ ਨਹੀਂ ਸੀ ਨਿਕਲਦੀ ਦਿਸਦੀ।

ਪਿੰਡ ਦੇ ਕਿੰਨੇ ਲੋਕ ਸਨ ਜਿਨ੍ਹਾਂ ਨੇ ਹਾ ਦਾ ਨਾਹਰਾ ਮਾਰਨ ਲਈ ਗੱਜਣ ਦੇ ਪੈਰ ਨਾ ਪਾਇਆ। ਕੱਲ੍ਹ ਨੂੰ ਕਿਸੇ ਦੇ ਘਰ ਖਾਕੀ ਵਰਦੀਆਂ ਦੀ ਬੂ ਘੁਸ ਸਕਦੀ ਸੀ ਤੇ ਫਿਰ ਉਸ ਦੇ ਘਰ

ਹਾ ਦਾ ਨਾਹਰਾ ਮਾਰਨ ਆਇਆਂ ਦੇ। ਲੋਕਾਂ ਨੇ ਭਰਤਪੁਰ ਪਿੰਡ ਵਿਚ ਕਿੰਨੇ ਕਾਲੇ ਕਾਰੇ ਵੇਖੇ ਸਨ। ਉਹਨਾਂ ਨੂੰ ਦੁਹਰਾਉਂਦਿਆਂ ਵੀ ਜ਼ਬਾਨ ਨੂੰ ਪਸੀਨਾ ਆ ਜਾਂਦਾ ਸੀ। ਦਰਬਾਰੇ ਦੀ ਘਰ ਵਾਲੀ ਨੂੰ ਸੱਥ ਵਿਚ ਨੰਗਾ ਕਰ ਕੇ ਕੀ ਕੀ ਕੀਤਾ ਸੀ ਉਨ੍ਹਾਂ...... ਤੇ ਉਸ ਦੇ ਨੰਗੇ ਪਿੰਡੇ ਉਤੇ ਧਸ ਧਸ ਜਾਂਦੀਆਂ ਬੈਂਤਾਂ ਦੇ ਨੀਲਾਂ ਵਿਚਕਾਰ ਕਿੰਨੀਆਂ ਧੌਲੀਆਂ ਦਾੜ੍ਹੀਆਂ ਛੁਪ ਗਈਆਂ ਸਨ...... ਕਿੰਨੀਆਂ ਅਣਖਾਂ ਹਵਾ ਵਿਚ ਪੁੱਠੀਆਂ ਲਟਕ ਗਈਆਂ ਸਨ। ਪਿੰਡ ਦੇ ਪਿਨਸ਼ਨੀਏਂ ਸੂਬੇਦਾਰ ਦੀਆਂ ਗੁਸਤਾਖ ਖਚਰੀਆਂ ਨਜ਼ਰਾਂ ਹੀ ਦਿਲਚਸਪੀ ਵਿਖਾ ਰਹੀਆਂ ਸਨ—ਮਸਖਰੀ ਚੁੱਪ ਹਾਸੀ ਹਸਦੀਆਂ। ਜੋ ਵੀ ਪੁਲਸ ਵਾਲਿਆਂ ਦੇ ਹੱਥ ਲੱਗਾ ਪਹਿਲਾਂ ਮੂਧਾ ਪਾਇਆ ਗਿਆ...... ਤੇ ਹੁਣ ਤਕ ਕੋਈ ਪੰਜਾਹ ਦੇ ਕਰੀਬ ਬੁਢਿਆਂ, ਬੱਚਿਆਂ, ਜੁਆਨਾਂ ਤੇ ਤੀਵੀਆਂ ਦੀ ਬੇਅਦਬੀ ਕੀਤੀ ਜਾ ਚੁਕੀ ਸੀ।

ਜ਼ੈਲਦਾਰ ਦੇ ਪੈਰਾਂ ਵਿਚ ਕਿਸ਼ਨੋ ਦੀ ਚੁੰਨੀ ਤੇ ਗੱਜਣ ਦੀ ਪੱਗ ਰੁਲ ਗਈਆਂ ਸਨ। ਉਨ੍ਹਾਂ ਦੀ ਆਬਰੂ ਨੂੰ ਦੁਰਗਤੀ ਤੋਂ ਜ਼ੈਲਦਾਰ ਹੀ ਬਚਾ ਸਕਦਾ ਸੀ।

"ਕੋਈ ਹੀਲਾ ਵਰਤ ਕੇ ਸਰਦਾਰੇ ਨੂੰ ਪੇਸ਼ ਕਰਾ ਦਿਓ—ਮੁੰਡੇ ਦਾ ਆਪਾਂ ਵਾਲ ਨੀ ਵਿੰਗਾ ਹੋਣ ਦਿੰਦੇ...... ਬੱਸ ਤੁਸੀਂ ਇਹ ਕਰੋ......।" ਸੂਬੇਦਾਰ ਦੀ 'ਚਾਲੀ ਸੇਰੀ' ਗੱਲ ਦਾ ਗੱਜਣ ਕੀ ਕਰਦਾ ? ਉਹ ਸਰਦਾਰੇ ਨੂੰ ਹਰਾ ਕਿਥੋਂ ਕਰਦਾ ?

"ਸਹੁਰੇ ਦਿਆ ਸਹੁਰਿਆ ਕਿਥੋਂ ਤੈਨੂੰ ਰੱਬ ਨੇ ਪੁਠੀਆਂ ਭਮਾਲੀਆਂ ਦੇਤੀਆਂ। ਨਾਲੇ ਆਪ ਮਰੂ ਨਾਲੇ ਸਾਨੂੰ ਮਰਵਾਊ......" ਗੱਜਣ ਦੇ ਅੰਦਰੋਂ ਹੂਕ ਉਠਦੀ...... "ਅੱਛਾ ਰੱਬਾ ਤੂੰ ਇਹ ਬਦਲੇ ਲੈਣੇ ਸੀ...... ਪਰ ਉਹ ਕੋਈ ਚੋਰਾਂ ਡਾਕੂਆਂ ਨਾਲ ਤਾਂ ਨੀ ਗਿਆ।" ਉਸਦਾ ਆਪਾ ਹੀ ਚੰਗੀ 'ਗਵਾਹੀ ਦਿੰਦਾ।

ਕੁੱਟ ਦਾ ਭੰਨਿਆ ਦਰਬਾਰਾ ਬੇਸੁੱਧ ਪਿਆ ਸੀ। ਤਕਰੀਬਨ ਅਧੇ ਘੰਟੇ ਤੋਂ ਜਦੋਂ ਥਾਣੇਦਾਰ ਨੇ ਆਖਰੀ ਠੁੱਡਾ ਉਸਦੀ ਲੁੜ੍ਹਕੀ ਹੋਈ ਧੌਣ ਵਿਚ ਮਾਰਿਆ ਸੀ—ਉਹ ਮੁੜ ਨਹੀਂ ਸੀ ਬੋਲਿਆ। ਹਮਦਰਦਾਂ ਦੀਆਂ ਨਿਗਾਹਾਂ ਇਕ ਦੂਜੀ ਵਿਚ ਉਲਝਕੇ ਅਬੁਝ ਪ੍ਰਸ਼ਨ ਬਣ ਗਈਆਂ ਲਗਦੀਆਂ। ਇਹ ਸੁਆਲ ਕੌਣ ਪੜ੍ਹਦਾ—ਹਰ ਕੋਈ ਆਪਣੇ ਆਪ ਵਿਚ ਸਵਾਲ ਬਣਿਆ ਬੈਠਾ ਸੀ। "ਦੁੱਧ ਘਿਓ ?" ਸ਼ਾਇਦ ਹਰ ਸੁਆਲ ਦਾ ਇਕੋ ਉੱਤਰ ਸਾਰੇ ਮੱਥਿਆਂ 'ਤੇ ਝਰੀਟਿਆ ਹੋਇਆ ਸੀ। ਲਿਆਉਂਦਾ ਕੌਣ ?—ਕਿਉਂਕਿ ਉਸ ਦੇ ਸੁਆਲ ਦਾ ਜਵਾਬ ਦੇਣ ਲਈ ਕੋਈ ਹੋਰ ਚਾਹੀਦਾ ਸੀ ਤੇ ਫਿਰ ਇਹ ਲੜੀ ਪਤਾ ਨਹੀਂ ਹੋਰ ਕਿੰਨੀ ਲੰਮੀ ਬਣਨੀ ਸੀ। ਬਗਾਵਤ ਦਾ ਧੂੰਆਂ ਉਠਦਾ ਪਰ ਹਵਾ ਦੇ ਤਿੱਖੇ ਬੁੱਲੇ ਨਾਲ ਹੀ ਜਿਵੇਂ ਧਰਤੀ ਵਿਚ ਦਮ ਤੋੜ ਜਾਂਦਾ। ਅਣਖ ਦੀ ਕੋਈ ਲਹਿਰ ਉਠਦੀ ਪਰ ਉਠਦੀ ਹੀ ਡੁੱਬ ਜਾਂਦੀ। ਝਾਕ ਰਹੀਆਂ ਨਜ਼ਰਾਂ ਬੇਜਾਨ ਹੋ ਰਹੀਆਂ ਸਨ।

ਦਰਬਾਰੇ ਨੂੰ ਜੀਪ ਵਿਚ ਲੱਦ ਕੇ ਕਿਧਰੇ ਲੈ ਗਏ। ਸੂਬੇਦਾਰ ਨੇ ਛੱਡ ਜਾਣ ਲਈ ਰਸਮੀ ਤੌਰ ਤੇ ਕਿਹਾ—ਸਿਰਫ਼ ਮੂੰਹ ਰਖਣ ਲਈ ਪਰ ਉਹ ਇਉਂ ਕਿਵੇਂ ਛੱਡ ਜਾਂਦੇ ? ਉਸਦਾ ਕਿਸੇ ਹਸਪਤਾਲ ਵਿਚ ਇਲਾਜ ਕਰਵਾਇਆ ਜਾਣਾ ਸੀ—ਭਾਵੇਂ ਇਹ ਹਸਪਤਾਲ ਇਸ ਧਰਤੀ ਉਤੇ ਹਾਲ ਤਕ ਨਹੀਂ ਸੀ ਉਸਰਿਆ।

"ਚਲੋ ਜਾਣ ਦਿਓ ਸਰਦਾਰ ਸਾਹਿਬ...... ਉਹ ਆਪੇ ਕਿਸੇ ਦਿਨ...... ਇਹਨੂੰ ਛੱਡ ਜਾਓ...ਆਖ ਵੇਖ ਕੇ ਪੇਸ਼ ਕਰਵਾ ਦਿਆਂਗੇ...... ਆਪੇ......।" ਆਖਰੀ ਵਾਰ ਵੀ

ਸੂਬੇਦਾਰ ਨੇ ਜਿਵੇਂ ਆਪਣਾ ਤਾਣ ਲਾਇਆ ਹੋਵੇ। ਪਰ ਉਹ ਉਸ ਨੂੰ ਲੈ ਗਏ। ਥਾਣੇਦਾਰ ਦੀ ਝਾਕਣੀ, ਉਸ ਦੇ ਮੱਥੇ 'ਤੇ ਉਭਰੀਆਂ ਤਿਊੜੀਆਂ, ਹੱਥ ਵਿਚ ਘੁੰਮਦੀ ਘੁਮੰਡੀ ਬੈਂਤ ਤੇ ਹਰ ਹਰਕਤ ਸੂਬੇਦਾਰ ਦੇ ਪਾਏ ਸੁਆਲ ਦਾ ਜਵਾਬ ਦੇ ਗਈਆਂ ਸਨ...... ਤੇ ਇਕ ਮੁਰਦਾ ਸ਼ਾਂਤੀ ਪਿੰਡ ਦੇ ਕੰਧਾਂ ਕੌਲਿਆਂ ਨਾਲ ਚਿਪਕ ਕੇ ਦੜ ਗਈ ਸੀ।

"ਲੈ ਬਈ ਦੇਖ ਲੋ ਸਾਰੇ ਪਿੰਡ ਦੀ ਘੱਟੇ ਰੋਲਤੀ।"

"ਕਾਹਦਾ ਹੱਜ ਐ ਭਰਾਵੋ ਜੀਣ ਦਾ...... ਐਦੂੰ ਤਾਂ ਬੰਦਾ ਮੁਕ ਈ ਜਾਵੇ।"

"ਭਾਈ ਜਿਹਦਾ ਰਾਜ ਉਹਦਾ ਤੇਜ...... ਸਰਕਾਰ ਜੋ ਮਰਜੀ ਐ ਕਰੇ।"

"ਇਹ ਤਾ ਜਮਾ ਈ ਧੱਕੈ ਭਾਈ...... ਐਂ ਤਾਂ ਫਰੰਗੀ ਦੇ ਰਾਜ 'ਚ ਵੀ ਨੀ ਹੋਇਆ!" ਲੋਕ ਖੇਤ-ਬੰਨੇ ਜਾਂ ਰਾਹ-ਖਹਿੜੇ ਜਾਂਦੇ ਅੱਗਾ-ਪਿਛਾ ਤਕਾ ਕੇ ਗੱਲ ਤੋਰ ਲੈਂਦੇ।

ਗੱਜਣ ਦਾ ਉਸ ਦਿਨ ਤੋਂ ਘਰ ਵਿਚ ਪੈਰ ਨਹੀਂ ਸੀ ਲੱਗਿਆ। ਉਹ ਇਲਾਕੇ ਦੇ ਐਮ. ਐਲ. ਏ. ਦੇ ਪੈਰੀਂ ਡਿੱਗਾ।

"ਅਸੀਂ ਅਸੰਬਲੀ ਵਿਚ ਸੁਆਲ ਉਠਾਵਾਂਗੇ।" ਉਹ ਗੜ੍ਹਕਿਆ ਸੀ ਪਰ ਗੱਜਣ ਨੂੰ ਤਾਂ ਉਸ ਦਾ ਛਿੰਗ ਵਰਗਾ ਪੁੱਤ ਚਾਹੀਦਾ ਸੀ! ਉਸ ਨੂੰ ਤਾਂ ਜਵਾਬ ਚਾਹੀਦਾ ਸੀ—ਸੁਆਲ ਉਸਦੀ ਜ਼ਿੰਦਗੀ ਨੇ ਹੀ ਬਹੁਤ ਵੱਡਾ ਪਾ ਦਿਤਾ ਸੀ।

"ਬੱਚੇ ਜਿਉਣਿਆ ਮੇਰੇ ਪੁੱਤ ਨੂੰ ਬਚਾ ਦੇ।" ਗੱਜਣ ਨੇ ਉਸਦੇ ਪੈਰੀਂ ਪੱਗ ਰਖੀ ਸੀ। ਥਾਣੇ ਪਤਾ ਕੀਤਾ ਤਾਂ ਕੋਈ ਗੱਲ ਤਣ ਪੱਤਣ ਲਗਦੀ ਨਾ ਵੇਖ ਕੇ ਗੱਜਣ ਦੇ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ। ਉਸ ਨੂੰ ਲੱਗਦਾ ਉਹ ਕਦਮ ਧਰਤੀ ਤੇ ਰਖਦਾ ਪਰ ਧਰਤੀ ਗੇੜਾ ਖਾ ਕੇ ਹੇਠੋਂ ਨਿਕਲ ਜਾਂਦੀ।

"ਬੱਸ ਜੀ ਬੀਤ ਗਿਆ ਭਾਣਾ ਜੋ ਬੀਤਣਾ ਸੀ।" ਉਸ ਦੀ ਭੁੱਬ ਨਿਕਲ ਜਾਂਦੀ। ਦੋ ਤਿੰਨ ਪਿੰਡਾਂ ਦੀਆਂ ਪੰਚਾਇਤਾਂ ਐਸ. ਪੀ. ਤੇ ਡੀ. ਸੀ. ਨੂੰ ਮਿਲੀਆਂ। ਦੇਸ਼ ਦੇ ਲੀਡਰਾਂ ਨੂੰ ਟੈਲੀਫੋਨ ਕੀਤੇ ਗਏ। ਦੁਖ ਨਿਵਾਰਨ ਕਮੇਟੀਆਂ ਦੇ ਬੂਹੇ ਖੜਕਾਏ।

"ਪੁਲਸ ਦੇ ਕਬਜ਼ੇ ਵਿਚ ਸਰਦਾਰੇ ਨਾਂ ਦਾ ਕੋਈ ਬੰਦਾ ਨਹੀਂ।" ਹਰ ਥਾਂ ਤੋਂ ਇਕੋ ਜਵਾਬ ਮਿਲਿਆ। ਹੰਭ ਹਾਰ ਕੇ ਬੁਢਾ ਬਾਪ ਢੇਰੀ ਢਾਹ ਬੈਠਾ। ਮੁਖ ਮੰਤਰੀ ਦੇ ਪ੍ਰਾਈਵੇਟ ਸਕੱਤਰ ਵਲੋਂ ਵੀ ਉਨ੍ਹਾਂ ਦੀ ਤਾਰ ਦਾ ਜਵਾਬ ਆ ਗਿਆ: "ਪੁਲਸ ਅਧਿਕਾਰੀਆਂ ਤੋਂ ਪੁਛ ਪੜਤਾਲ ਕੀਤੀ ਜਾ ਰਹੀ ਹੈ।"

ਕੋਈ ਨੀ ਸੁਣਦਾ ਵੇ ਡਾਢਿਆ...... ਜੇ ਕਿਤੇ ਹੈਗਾਂ ਤਾਂ ਬਹੁੜ ਦੋਜਕੀਆ...... ਕਿਉਂ ਬਦਲੇ ਲੈਨੈਂ...... ਕੀ ਮੰਦਾ ਕਰਤਾ......।" ਕਿਸ਼ਨੋ ਦਾ ਉਹ ਡਾਢਾ ਕਿਤੋਂ ਨਾ ਬਹੁੜਿਆ। ਕਾਲਜੇ ਵਿਚ ਮੁੱਕੀਆਂ ਤੁੰਨ ਤੁੰਨ ਕੇ ਵੀ ਉਸ ਨੂੰ ਕਿਤੋਂ ਧੀਰਜ ਨਹੀਂ ਸੀ ਮਿਲਦੀ। ਉਸ ਦੀ ਆਸ ਦੀ ਲਗਰ ਤਾਂ ਐਨ ਮੁੱਢ 'ਚੋਂ ਹੀ ਕੱਟ ਦਿਤੀ ਗਈ ਜਿਸ ਉਤੇ ਹੁਣ ਕੋਈ ਲਗਰ ਮੁੜ ਕੇ ਨਹੀਂ ਸੀ ਫੁਟਣੀ—ਉਸ ਨੂੰ ਭਰੋਸਾ ਹੋ ਗਿਆ ਸੀ।

"ਮਚ ਗੀ ਵੇ ਪਿੰਡਾਂ...... ਤੂੰ ਕਿਉਂ ਸੁੱਤਾ ਪਿਐਂ ਵੇ ਪਿੰਡਾ...... ਮੇਰੇ ਪੁੱਤ ਨੇ ਕੀ ਜਾਇਦਾਤ ਬਣਾ ਲੀ...... ਉਹ ਤਾਂ ਆਂਹਦਾ ਹੁੰਦਾ ਸੀ ਚੰਦਰਾ ਅਸੀਂ ਲੋਕਾਂ ਦੇ ਦੁਖ ਦੂਰ ਕਰਨੇ ਐ ..... ਕਰ ਲੈ ਦੁੱਖ ਦੂਰ ਲੋਕਾਂ ਦੇ...... ਹਾਤ ਕਸਾਈਓ...... ਥੋੜੇ ਮਰ ਜਾਣ....।"

ਕਿਸ਼ਨੋ ਦੇ ਸ਼ੁਦਾਈਆਂ ਵਰਗੇ ਕੀਰਨੇ ਕੰਧਾਂ ਨਾਲ ਟਕਰਾ ਕੇ ਚਕਨਾਚੂਰ ਹੋਈ ਜਾਂਦੇ। ਕੰਧਾਂ ਜੋ ਸਭ ਕੁਝ ਵੇਖ ਰਹੀਆਂ ਸਨ—ਚੁੱਪ ਚਾਪ ਖੜੋਤੀਆਂ। ਹੁਣ ਤਕ ਤਾਂ ਕੰਧਾਂ ਨੂੰ ਪਾਟ ਜਾਣਾ ਚਾਹੀਦਾ ਸੀ...ਪਰ ਕੰਧਾਂ ਨਹੀਂ ਸਨ ਪਾਟੀਆਂ...ਇਹ ਪਾਟਦੀਆਂ ਵੀ ਨਹੀਂ ਲਗਦੀਆਂ। ਕਿਸ਼ਨੋ ਦਾ ਜੀਅ ਕਰਦਾ ਸੀ ਸਾਰਾ ਪਿੰਡ ਦਾੜ ਦਾੜ ਕਰ ਕੇ ਭੋਇੰ 'ਤੇ ਵਿਛ ਜਾਵੇ...... ਲੋਕ ਵੀ ਡਾਂਗਾਂ ਮੂਹਰੇ ਭੋਇੰ 'ਤੇ ਵਿਛ ਹੀ ਗਏ ਸਨ—ਫਿਰ ਪਿੰਡ ਕਿਉਂ ਨਹੀਂ ਵਿਛ ਜਾਂਦਾ। ਉਹ ਸੋਚਦੀ।

... ... ... ... ... ...

ਗੱਲ ਪੱਕ ਹੋ ਗਈ ਸੀ ਕਿ ਦਰਬਾਰੇ ਨੂੰ ਭਾਖੜਾ ਦੇ ਕਿਨਾਰੇ ਖੜ੍ਹਾ ਕੇ ਗੋਲੀ ਮਾਰ ਦਿਤੀ ਗਈ। ਉਸ ਦਿਨ ਤੋਂ ਇਹਨਾਂ ਦਿਨਾਂ ਤੱਕ ਦੇ ਦਰਦ ਨੂੰ ਕੋਈ ਮਾਪਣ ਵਾਲਾ ਸੀ? ਪਿੰਡ ਦੇ ਸਿਰ 'ਤੇ ਅਜੀਬ ਕਿਸਮ ਦਾ ਤਣਾਅ ਅਸਵਾਰ ਸੀ। ਜਦ ਕਿਸ਼ਨੋ ਤੇ ਉਸ ਦੀਆਂ ਨੂੰਹਾਂ ਬਾਹਰ ਅੰਦਰ ਜਾਂਦੀਆਂ ਕਿੰਨੀਆਂ ਹੀ ਚੁਪ ਨਜ਼ਰਾਂ ਉਹਨਾਂ ਦੇ ਦਰਦ ਨੂੰ ਚੁਗਣਾ ਲੋਚਦੀਆਂ ਪਰ ਜ਼ਬਾਨਾਂ ਨੂੰ ਜਿਵੇਂ ਤਾਲੇ ਲੱਗੇ ਹੋਣ। "ਚੰਦਰਿਓ ਸਾਡੇ ਪਰਛਾਵੇਂ ਤੋਂ ਵੀ ਡਰ ਲਗਦੈ?" ਕਿਸ਼ਨੋ ਚਿੱਤ ਵਿਚ ਆਖਦੀ। ਕਦੇ ਉਸ ਨੂੰ ਸਾਰਾ ਪਿੰਡ ਹੀ ਆਪਣੇ ਮੌਲੇ ਬਲਦ ਵਰਗਾ ਲਗਦਾ ਜੋ ਅਸਮਾਨ ਚੀਰਦੇ ਕੀਰਨਿਆਂ ਸਮੇਂ ਮੁਤਰਾਲ ਵਿਚ ਖੜਾ ਉਗਾਲਾ ਕਰੀ ਗਿਆ ਸੀ। ਕੀਰਨਿਆਂ ਨਾਲ ਜਿਵੇਂ ਪਿੰਡ ਵਿਚ ਧਮਾਕੇ ਹੋ ਰਹੇ ਸਨ—ਧੂੰਆਂ ਰੋਲ ਹੋ ਰਿਹਾ ਸੀ ਪਰ ਬਲਦ ਇਕ ਟੱਕ ਕੰਧ ਵਿਚ ਸਿਰ ਦੇਈ ਉਗਾਲਾ ਕਰੀ ਜਾਂਦਾ ਸੀ। "ਉਹ ਕਿੱਲਾ ਪੁਟਾ ਕੇ ਕਿਉਂ ਨਾ ਨੱਸ ਗਿਆ ਕਿਧਰੇ।" ਉਸ ਨੇ ਇਕ ਪਲ ਸੋਚਿਆ।

ਦਰਬਾਰੇ ਦੀ ਰੂਹ ਨੂੰ ਸ਼ਾਂਤੀ ਬਖਸ਼ਣ ਲਈ ਸਾਧਾਰਨ ਪਾਠ ਦਾ ਭੋਗ ਅੱਜ ਪੈ ਗਿਆ ਸੀ, ਪਰ ਗੱਜਣ ਦੇ ਪਰਿਵਾਰ ਦੀ ਰੂਹ ਤਾਂ ਹਾਲੇ ਵੀ ਭਟਕਦੀ ਫਿਰਦੀ ਸੀ ਉਹਨਾਂ ਦੇ ਵਜੂਦ 'ਚੋਂ ਦੂਰ ਰੋਹੀਆਂ ਵਿਚ ਤੇ ਨਹਿਰ ਦੇ ਪਾਣੀਆਂ ਦੇ ਗੋਤਿਆਂ ਵਿਚ। ਉਸ ਨੂੰ ਸ਼ਾਂਤੀ ਦੇਣ ਵਾਲਾ ਕੌਣ ਸੀ? ਉਹਨਾਂ ਨੂੰ ਤਾਂ ਤਨ-ਬਦਨ ਨੂੰ ਲੱਗੀ ਹੋਈ ਸੀ—ਕਿਤੇ ਪਾਣੀ ਨਹੀਂ ਸੀ ਲੱਭਦਾ—ਜਿਸ ਵਿਚ ਉਹ ਵੀ ਡੁੱਬ ਜਾਂਦੇ। ਉਹ ਚਾਹੁੰਦੇ ਸਨ ਸਾਰਾ ਪਿੰਡ ਉਹਨਾਂ ਦੀ ਅਗਨੀ ਉਤੇ ਘੜੇ ਉਲਟਾ ਦੇਵੇ, ਪਰ ਪਿੰਡ ..... ਪਿੰਡ ਤਾਂ ਉਹਨਾਂ ਨੂੰ ਬਲਦ ਲਗਦਾ ਸੀ...... ਨਹੀਂ? ਭਾਈ ਸੱਤ ਦਿਨ ਦੇਸੀ ਘਿਓ ਨਾਲ ਸੇਵਾ ਕਰਵਾ ਕੇ ਤੇ ਸੱਤਰ ਰੁਪਏ ਚੜ੍ਹਾਵੇ ਦੇ ਜੇਬ ਵਿਚ ਪਾ ਕੇ ਤੁਰ ਗਿਆ। ਪਿੰਡ ਦੇ ਕੁਝ ਬੰਦੇ ਤੇ ਰਿਸ਼ਤੇਦਾਰ ਤੇ ਸ਼ਰੀਕਾ-ਕਬੀਲਾ ਦੇਗ ਲੈ ਕੇ ਦਾੜ੍ਹੀਆਂ ਚੋਪੜਦੇ ਜੁੱਤੀਆਂ ਪਾ ਕੇ ਤੁਰ ਗਏ ਸਨ—ਵਾਹਿਗੁਰੂ ਤੇਰੀ ਰਜ਼ਾ ਆਖਦੇ।

"ਸੱਚੇ ਪਾਅਸ਼ਾ ਜਿਹੜੀ ਆਤਮਾ ਤੇਰੇ ਚਰਨਾਂ 'ਚ ਆਈ ਐ ਨਿਵਾਸ ਬਖਸ਼ੀਂ।" ਉਪਦੇਸ਼ ਉਹਨਾਂ ਦੇ ਹਿਰਦਿਆ ਵਿਚ ਵਸ ਗਿਆ ਸੀ?

"ਗੁਰੂ ਸਾਹਿਬ ਨੇ ਆਪਣੇ ਲਾਲ...... ਸਾਰਾ ਸਰਬੰਸ ਕੌਮ ਦੇ ਲੇਖੇ ਲਾਤਾ ਮੁਖੋਂ ਸੀ ਨਾ ਉਚਾਰੀ .....।" ਭਾਈ ਜੀ ਦੇ ਉਪਦੇਸ਼ ਅਤੇ ਅਰਦਾਸ ਮੂਹਰੇ ਲੋਕਾਂ ਨੇ ਸੀਸ ਨਿਵਾ ਦਿਤੇ ਸਨ ਤੇ ਸਾਰਾ ਪਰਿਵਾਰ ਭਾਣਾ ਮੰਨਣ ਦਾ ਬਲ ਪ੍ਰਾਪਤ ਕਰ ਰਿਹਾ ਸੀ।

"ਦੂਜਿਆਂ ਦੇ ਘਰ ਚਾਨਣੇ ਕਰਨ ਲਈ ਆਪਣੇ ਘਰ ਨੇਰ੍ਹ ਵਿਛਾਉਣਾ ਪੈਂਦੈ।" ਕਿਸ਼ਨ ਤੇ ਗੱਜਣ ਹੱਥ ਬੰਨ੍ਹੀ ਸਭ ਕੁਝ 'ਸਤਿ ਹੈ' ਆਖ ਰਹੇ ਸਨ।

ਗੱਜਣ ਭਾਂ ਭਾਂ ਕਰਦੇ ਖੇਤ ਦੀ ਵੱਟ ਉਤੇ ਬੈਠਾ ਵਿਰਲਾਪ ਕਰਦਾ ਰਹਿੰਦਾ। ਉਸਦੀ ਖੇਤੀ ਉਜੜ ਗਈ ਸੀ। ਰਾਮ ਰਉਣਿਆਂ ਨੇ ਪੈਲੀ ਫਨਾਹ ਕਰ ਦਿਤੀ ਸੀ।

"ਖਸਮਾਂ ਨੂੰ ਖਾਵੇ ਪੈਲੀ ..... ਉਹਨਾਂ ਦੇ ਹੀਰੇ !" ਉਹ ਸੋਚਦਾ ਰਹਿੰਦਾ । ਉਸਦੀ ਹਿੱਕ ਉਤੇ ਦੋਵੇਂ ਪੁੱਤਰ ਚੜ੍ਹੇ ਰਹਿੰਦੇ । ਕਮਾਈ ! ਕਮਾਈ ਉਸ ਨੇ ਸਾਰੀ ਉਮਰ ਕੀਤੀ । ਹੋਰ ਬਥੇਰੀ ਕਰ ਲੂ । ਪਰ ਹੁਣ ਤਕ ਬਣਿਆ ਕੀ ? ਉਸ ਦਾ ਪੁੱਤ ਆਖਦਾ ਹੁੰਦਾ ਸਾਡੀ ਕਮਾਈ ਸਾਨੂੰ ਵਰ ਨੀ ਦਿੰਦੀ...... ਇਹ ਵਿਹਲੜਾਂ ਨੂੰ ਵਰ ਦਿੰਦੀ ਐ ..... ਆਪ ਦੋਵੇਂ ਈ ਨਾ ਰਹੇ ..... ਦੂਜਿਆਂ ਦੇ ਘਰ ਚਾਨਣ ਕਰਨ ਲਈ ਆਪਣੇ ਘਰ ਨੇਰ੍ਹ ਕਰਨਾ ਪੈਂਦੈ । ਵੱਡਾ ਪਤਾ ਨੀ ਕਿਥੇ ਰੁਲਦਾ ਫਿਰਦਾ ਹੋਊ...... ਛੋਟੇ ਦਾ ਊਂਈਂ ਜੱਗ 'ਚੋਂ ਸੀਰ ਮੁੱਕ ਗਿਆ । ਹੂੰ ! ਉਹ ਦਿਨ ਵੀ ਆਊਗਾ ਜਦੋਂ ਲੋਕ ਸੁਖ ਨਾਲ ਜਿਉਣਗੇ । ਉਹ ਲੱਕ ਬੰਨ੍ਹਣ ਦਾ ਜਤਨ ਕਰਦਾ ।

— — —

ਦੋ ਮਹੀਨੇ ਬੀਤ ਗਏ ਸਨ । ਗੱਜਣ ਨੇ ਲੱਕ ਬੰਨ੍ਹ ਲਿਆ । ਮੱਠੀ ਤੋਰੇ ਜੀਵਨ ਤੁਰ ਪਿਆ। ਹੁਣ ਤਾਂ ਪਿੰਡ ਦੀ ਹਵਾ 'ਚੋਂ ਵੀ ਇਸ ਘਟਨਾ ਦਾ ਬੁਖਾਰ ਉਤਰ ਗਿਆ ਸੀ । ਪਿੰਡ ਵਿਚ ਪੁਲਸ ਦੀ ਚੌਕੀ ਬੈਠ ਗਈ ਸੀ । ਲੋਕ ਕਿਸੇ ਨਵੇਂ ਕਾਰੇ ਨੂੰ ਚੁੱਪ ਚਾਪ ਉਡੀਕ ਰਹੇ ਸਨ । ਕਿਸ਼ਨੋ ਕਦੇ ਪੁਲਸ ਚੌਕੀ ਵਲ ਦੀ ਨਾ ਲੰਘਦੀ । ਇਕ ਦਿਨ ਅਚਾਨਕ ਉਸ ਨੂੰ ਉਧਰੋਂ ਲੰਘਣਾ ਪੈ ਗਿਆ । ਉਸ ਦਾ ਜੀਅ ਕੀਤਾ ਕਿ ਉਹ ਥਾਣੇਦਾਰ ਦੇ ਢਿੱਡ ਵਿਚ ਟੱਕਰ ਮਾਰ ਕੇ ਮਰ ਜਾਵੇ ।

"ਸਾਰਾ ਪਿੰਡ ਜਿਉਂਦੈ...... ।" ਉਸ ਨੇ ਚਿੱਤ ਵਿਚ ਆਖਿਆ ।

ਅਗਲੇ ਦਿਨ ਗੱਜਣ ਨੇ ਪਿੰਡ 'ਚੋਂ ਕਿਸੇ ਮੁੰਡੇ ਤੋਂ ਉਡਦੀ ਜਿਹੀ ਗੱਲ ਸੁਣੀ ਕਿ ਮੁੰਡੇ ਚੌਕੀ ਉਠਾਏ ਜਾਣ ਦੀਆਂ ਗੱਲਾਂ ਕਰਦੇ ਨੇ— "ਜੇ ਸਾਰੇ ਜ਼ੋਰ ਲਾਉਣ ਤਾਂ ਹੋ ਕੀ ਨੀ ਸਕਦਾ ।" ਉਸ ਨੇ ਕਿਹਾ ਪਰ ਕਿਸ਼ਨੋ ਬੁੱਤ ਬਣੀ ਸੁਣ ਗਈ । ਖਰੇ ਉਸ ਨੂੰ ਕੁਝ ਅਹੁੜਿਆ ਹੀ ਨਾ ।

"ਐਤਕੀਂ ਆਪਾਂ ਜ਼ਮੀਨ ਕਿਸੇ ਨੂੰ ਸਮ੍ਹਾ ਦੀਏ, ਮੈਂ ਆਹਨਾਂ ।" ਰੋਟੀ ਟੁੱਕ ਖਾ ਚੁੱਕਣ ਤੋਂ ਬਾਅਦ ਗੱਜਣ ਮੰਜਾ ਮੱਲਣ ਹੀ ਲੱਗਾ ਸੀ ਜਦੋਂ ਉਸਨੇ ਗੱਲ ਤੋਰੀ ।

"ਜਿਮੇ ਤੈਨੂੰ ਲੋਟ ਲਗਦੈ...... ਹੋਰ ਫੇਰ ਕੀ ਕਰਾਂਗੇ ਹੁਣ ।" ਉਸ ਦੇ ਅੱਗੋਂ ਕੋਈ ਗੱਲ ਨਾ ਤੁਰੀ । ਘਰ ਵਿਚ ਮੁਰਦੇ ਵਰਗੀ ਚੁੱਪ ਪਸਰ ਗਈ । ਟਿੱਡੀਆਂ ਪਲਪੀਹੀਆਂ ਦੀ ਟਿੱਕ ਟਿੱਕ ਟਰ ਟਰ ਹੀ ਵਾਤਾਵਰਣ ਦੀ ਚੁੱਪ ਤੋੜ ਰਹੀ ਸੀ ।

ਅੰਤਾਂ ਦੀ ਸੋਗੀ ਰਾਤ ਦੇ ਹਨੇਰੇ ਵਿਚ ਇਕ ਕਾਲਾ ਪਰਛਾਵਾਂ ਕੰਧ ਨਾਲ ਖਹਿੰਦਾ ਖਹਿੰਦਾ ਗੱਜਣ ਦੇ ਬੂਹੇ ਨਾਲ ਚਿਪਕ ਗਿਆ । ਉਸ ਨੂੰ ਪਤਾ ਨਹੀਂ ਕਿਸੇ ਨੇ ਵੇਖਿਆ ਜਾਂ ਨਾ । ਪੋਲੇ ਜਹੇ ਬੂਹਾ ਖੜਕਿਆ । ਅੰਦਰ ਸਭ ਨੂੰ ਸ਼ੱਕ ਪਿਆ ਜਿਵੇਂ ਦਰਬਾਰਾ ਹੀ ਹੋਵੇ । ਇਕ ਤੋਂ ਬਾਅਦ ਇਕ ਹਉਕਿਆਂ ਨੇ ਆਪ ਹੀ ਜਵਾਬ ਦੇ ਦਿੱਤਾ—ਹੁਣ ਉਹ ਕਿਥੇ ? ਬੂਹਾ ਫੇਰ ਖੜਕਿਆ ।

"ਪੁਲਸ ਹੋਊ ।" ਗੱਜਣ ਦੇ ਸਾਹਾਂ 'ਚੋਂ ਮਸਾਂ ਨਿਕਲਿਆ— "ਵੇਖ ਤਾਂ ਪੁੱਤ ਸੁਰਜੀਤ ।" ਉਸ ਨੇ ਆਪਣੀ ਛੋਟੀ ਨੂੰਹ ਨੂੰ ਕਿਹਾ । ਸੀਤੋ ਵਿੜਕ ਲੈਂਦੀ ਲੈਂਦੀ ਬੂਹੇ ਤਕ ਆਈ । ਵਿਰਲਾਂ ਵਿਚੋਂ ਖੜ੍ਹੇ ਆਕਾਰ ਦਾ ਕੱਦ ਉਸਦੀਆਂ ਅੱਖਾਂ ਨੇ ਮਾਪ ਲਿਆ ਤੇ ਉਸ ਦਾ ਸੀਤ ਜਿਹਾ ਨਿਕਲ ਗਿਆ । ਉਹ ਦਹਿਲ ਗਈ । ਬੂਹਾ ਖੋਲ੍ਹਣ ਦੀ ਉਸ ਵਿਚ ਹਿੰਮਤ ਨਾ ਰਹੀ ।

"ਬਾਰ ਖੋਲ੍ਹ ।" ਬਾਹਰਲੇ ਆਕਾਰ ਨੇ ਹੱਥ ਵਿਚ ਲਾਲਟੈਨ ਲਈ ਖੜੀ ਸੀਤੋ ਨੂੰ ਮੱਧਮ ਚਾਨਣ ਵਿਚ ਪਹਿਚਾਣ ਲਿਆ ਸੀ । "ਕੌਣ ?" ਸੀਤੋ ਦੇ ਮੂੰਹੋਂ ਨਾ ਆਖਿਆ ਗਿਆ ਤੇ ਉਸ ਨੇ ਮਲ੍ਹਕੜੇ ਜਹੇ ਬੂਹਾ ਖੋਲ੍ਹ ਦਿਤਾ । ਬਾਹਰ ਖੜਾ ਆਕਾਰ ਅੰਦਰ ਆਇਆ ਤੇ ਉਸ ਨੇ ਆਪ ਹੀ

ਪੈਲੇ ਜੇਹੇ ਹੱਥ ਨਾਲ ਕੁੰਡਾ ਲਾ ਦਿੱਤਾ। ਸੀਤੋ ਦੀ ਚੀਕ ਨਿਕਲਦੀ ਨਿਕਲਦੀ ਮਸਾਂ ਬਚੀ ਜਦ ਉਸ ਨੇ ਲਾਲਟੈਣ ਦੇ ਮੱਧਮ ਚਾਨਣ ਵਿਚ ਉਸ ਨੂੰ ਪਹਿਚਾਣ ਲਿਆ। ਉਹ ਡੌਰ ਭੌਰ ਹੋਈ ਹਾਲੇ ਵੀ ਉਸ ਨੂੰ ਵੇਖੀ ਜਾ ਰਹੀ ਸੀ—ਉਸ ਨੂੰ ਆਪਣੀਆਂ ਅੱਖਾਂ ਉਤੇ ਇਤਬਾਰ ਨਹੀਂ ਸੀ ਆ ਰਿਹਾ।

"ਸੀਤੋ ਮੈਂ ਆ ਗਿਆ ਤੂੰ ਸ਼ੁਕਰ ਕਰ।" ਦਰਬਾਰੇ ਦੀਆਂ ਬਾਹਾਂ ਵਿਚ ਉਹ ਪੱਥਰ ਬਣ ਗਈ—ਗੁੰਮ ਸੁੰਮ। "ਸੀਤੋ ਤੂੰ ਪਛਾਣਿਆ ਨੀ ਮੈਨੂੰ।" ਦਰਬਾਰੇ ਨੇ ਉਸਦਾ ਮੂੰਹ ਆਪਣੇ ਮੂੰਹ ਵਲ ਉੱਚਾ ਕੀਤਾ। "......ਤੂੰ...... ਤੂੰ ....." ਉਹ ਉਸ ਦੇ ਮੋਢੇ ਨੂੰ ਚਿੰਬੜ ਕੇ ਫੁਟ ਫੁਟ ਰੋਣ ਲੱਗੀ। ਇਹ ਆਵਾਜ਼ ਇਹ ਸਭ ਕੁਝ ..... ਹਾਂ ਇਹ ਦਰਬਾਰਾ ਹੀ ਸੀ...... ਉਹ ਤਾਂ ਨਹਿਰ 'ਚ ਰੋੜ੍ਹਤਾ ਸੀ ਮਾਰ ਕੇ...... ਇਹ ਤਾਂ ਉਹੀ ਹੈ ..... । ਉਹ ਰੋਈ ਜਾ ਰਹੀ ਸੀ।

"ਕੌਣ ਐ ਪੁੱਤ।" ਗੱਜਣ ਵੀ ਕੁਝ ਚਿਰ ਉਡੀਕ ਕੇ ਉਥੇ ਆ ਗਿਆ।

"ਬਾਪੂ!" ਦਰਬਾਰੇ ਨੇ ਸੀਤੋ ਨੂੰ ਲਾਂਭੇ ਕਰ ਕੇ ਉਸ ਨੂੰ ਕਰੰਘੜੀ ਪਾ ਲਈ।

"ਬੱਸ ਪੁੱਤਾ ਅੰਦਰ ਚਲ...... ਅੱਛਾ ਸ਼ੁਕਰ ਐ ਕਰਤਾਰ ਦਾ।" ਉਹ ਉਸ ਦੇ ਮੋਢੇ ਤੋਂ ਦੀ ਬਾਂਹ ਵਲੀ ਅੰਦਰ ਲੈ ਗਿਆ।

"ਵੇ ਪੁੱਤਾ ਮੈਂ ਸਦਕੇ...... ਮੈਂ ਮਰ ਜਾਂ ਵੇ ਮੇਰਿਆ ਬਚੜਿਆ......।" ਮੱਧਮ ਚਾਨਣ ਵਿਚ ਘਟਦੀ ਜਾ ਰਹੀ ਨਿਗਾਹ ਵੀ ਜਿਵੇਂ ਦੂਣੀ ਚੌਣੀ ਹੋ ਗਈ ਹੋਵੇ। ਕਿਸ਼ਨੋ ਨੇ ਉਸਨੂੰ ਸਿਆਣ ਲਿਆ। ਉਸ ਨੇ ਪੁੱਤ ਨੂੰ ਚੁੰਮ ਚੁੰਮ ਕੇ ਡੰਝਾਂ ਹੀ ਤਾਂ ਲਾਹ ਲਈਆਂ ਸਨ।

"ਮੈਂ ਮਰ ਜਾਂ ਵੇ ਮੇਰਿਆ ਬਚੜਿਆ...... ਮੈਂ......" ਤੇ ਕਿਸ਼ਨੋ ਦੀ ਚੀਕ ਨਿਕਲ ਗਈ।

— — —

ਦਰਬਾਰੇ ਦੀ ਕਹਾਣੀ ਬੜੀ ਦਰਦਨਾਕ ਸੀ। "ਇਥੋਂ ਲਿਜਾਣ ਤੋਂ ਤੀਜੇ ਦਿਨ ਵੱਡੇ ਤੜਕੇ ਉਸ ਨੂੰ ਤੇ ਦੋ ਹੋਰ ਜਣਿਆਂ ਨੂੰ ਜੀਪ 'ਚ ਸੁੱਟ ਕੇ ਉਹ ਭਾਖੜਾ 'ਤੇ ਲੈ ਗਏ। ਉਹਨਾਂ ਦੋਹਾਂ ਦੀਆਂ ਤਾਂ ਦੋਵੇਂ ਦੋਵੇਂ ਲੱਤਾਂ ਵੀ ਤੋੜ ਦਿਤੀਆਂ ਸਨ। ਉਹਨਾਂ 'ਚੋਂ ਇਕ ਪੀ. ਟੀ. ਮਾਸਟਰ ਸੀ ਜੀਹਨੂੰ ਸਕੂਲੋਂ ਮੁੜਦੇ ਨੂੰ ਹੀ ਸਾਈਕਲ ਤੋਂ ਲਾਹ ਲਿਆ ਸੀ। ਉਹਦੇ ਕੋਲ ਸਰਦਾਰੇ ਹੋਰੀਂ ਕਿਤੇ ਰਾਤ ਰਹੇ ਸੀ। ਬੜਾ ਸੁਣੱਖਾ ਜੁਆਨ ਸੀ—ਗਾਜਰ ਦੇ ਰੰਗ ਵਰਗਾ ਰੰਗ। ਦੂਜਾ ਵਿਚਾਰਾ ਮੁਰਣ ਰੇ ਜਾ ਉਂ ਸੁਹਣਾ। ਮਜ਼ਬ੍ਹੀਆਂ ਦਾ ਮੁੰਡਾ ਸੀ। ਉਹਨਾ ਦੁਹਾਂ ਨੂੰ ਪਹਿਲਾਂ ਗੋਲੀ ਮਾਰ ਕੇ ਨਹਿਰ 'ਚ ਰੋੜ੍ਹ 'ਤਾ।" ਦਰਬਾਰਾ ਆਪ ਸੁਣਾ ਰਿਹਾ ਸੀ।

"ਇਹਦਾ ਮੁਕਾਓ ਉਇ ਫਸਤਾ ਗਵਾਹ ਬਣੂ ਮਗਰੋਂ।" ਅਫ਼ਸਰ ਨੇ ਹੁਕਮ ਦੇ ਦਿੱਤਾ। ਫਿਰ ਜਿਵੇਂ ਉਸ ਨੇ ਦਸਿਆ ਉਸ ਨੂੰ ਨਹਿਰ ਦੇ ਕਿਨਾਰੇ ਖੜਾ ਲਿਆ। ਪਤਾ ਨਹੀਂ ਕਿਵੇਂ ਗੋਲੀ ਉਸ ਦੇ ਜੂੜੇ ਨੂੰ ਚੱਟ ਕੇ ਲੰਘ ਗਈ ਤੇ ਆਪ ਉਹ ਪਿਛੇ ਨਹਿਰ 'ਚ ਜਾ ਡਿਗਿਆ। ਅੱਧਾ ਘੰਟਾ ਦੁਖਦੇ ਹੱਡਾਂ ਨਾਲ ਉਹ ਨਹਿਰ ਵਿਚ ਤਰਦਾ ਰਿਹਾ। ਉਸ ਦੇ ਚੂਰ ਚੂਰ ਹੱਡਾਂ ਵਿਚ ਪਤਾ ਨਹੀਂ ਕਿਥੋਂ ਲੋਹੜੇ ਦਾ ਬਲ ਆ ਗਿਆ। ਉਹ ਇਕ ਵਾਰ ਬਚ ਗਿਆ...... ਤੇ ਹੁਣ ਉਹ ਡੁੱਬ ਕੇ ਨਹੀਂ ਸੀ ਮਰ ਸਕਦਾ...... ਉਸ ਨੂੰ ਆਪਣੇ ਆਪ ਅਤੇ ਆਪਣੀ ਕਰਨੀ 'ਤੇ ਵਿਸ਼ਵਾਸ ਸੀ। ਉਹ ਤਰਦਾ ਰਿਹਾ...... ਪਾਣੀ ਨਾਲ ਘੁਲਦਾ ਰਿਹਾ।

ਨਹਿਰ ਦੇ ਕਿਨਾਰੇ ਦੇ ਨਾਲ ਨਾਲ ਉਹ ਤਰਦਾ ਗਿਆ। ਅਚਾਨਕ ਉਸ ਦਾ ਪੈਰ ਕਿਸੇ ਸਰੀਏ ਜੇਹੇ ਵਿਚ ਅੜ ਗਿਆ। ਅਹੈੱਡ ਤੋਂ ਉਰ੍ਹਾਂ ਇਹ ਪੌੜੀਆਂ ਸਨ। ਸਰੀਆਂ ਨੂੰ ਹੱਥ ਪਾ ਪਾ ਕੇ ਉਹ ਪਟੜੀ 'ਤੇ ਆ ਗਿਆ। ਦੂਰ ਤੱਕ ਖਿਲਰੇ ਹਨੇਰੇ ਵਿਚ ਉਸ ਨੇ ਨਿਗਾਹ ਦੁੜਾਈ। ਉਹ ਕਿਥੇ ਸੀ?—ਉਸ ਨੂੰ ਕੋਈ ਸਮਝ ਨਾ ਆਈ। ਨੇੜੇ ਤੇੜੇ ਪਿੰਡ ਦਾ ਨਾਮ-ਨਿਸ਼ਾਨ ਨਹੀਂ ਸੀ ਦਿਸਦਾ। ਠੰਡੀ ਹਵਾ ਦੁਖਦੇ ਹੱਡਾਂ ਨੂੰ ਚੀਰਦੀ ਜਾ ਰਹੀ ਸੀ। ਗਿੱਲੇ ਕੱਪੜੇ ਪੋਰੀ ਪੇਰੀ ਭੰਨੇ ਸਰੀਰ ਉਤੇ ਬਰਫ ਦੀਆਂ ਪੱਟੀਆਂ ਲੱਗਦੇ ਸਨ। ਕਪੜੇ ਨਚੋੜ ਕੇ ਪਾਏ-ਪਰ ਕਾਂਬਾ ਹੋਰ ਜ਼ੋਰ ਫੜੀ ਜਾਂਦਾ ਸੀ। ਤੁਰ ਸਕਣ ਦੀ ਸਮਰੱਥਾ ਮਰ ਮੁਕ ਗਈ ਸੀ।

"ਉਥੇ ਨੇੜਿਓਂ ਹੀ ਕੁੱਤੇ ਦੇ ਭੌਂਕਣ ਦੀ 'ਵਾਜ ਆਈ। ਮੈਂ ਕਿਹਾ ਖੇਤ ਵਿਚ ਕੋਈ ਰਾਖਾ ਹੋਊ ਮੈਂ ਉਧਰ ਨੂੰ ਹੋ ਲਿਆ।" ਉਸ ਨੇ ਦੱਸਣਾ ਜਾਰੀ ਰਖਿਆ। ਦੋਵੇਂ ਬਹੂਆਂ ਛੰਮ ਛੰਮ ਹੰਝੂ ਵਹਾ ਰਹੀਆਂ ਸਨ। ਉਹਨਾਂ ਦੇ ਡਸਕੋਰੇ ਦਰਬਾਰੇ ਦੀ ਕਹਾਣੀ ਵਿਚ ਵਿਘਨ ਲਗਦੇ ਸਨ। ਪਰ ਉਹ ਰੋਈ ਜਾ ਰਹੀਆਂ ਸਨ। ਕਿਸ਼ਨੋ ਹਰ ਵਾਰ 'ਹੇ ਰਾਮ ਤੂੰ ਰੱਖ ਲੈ' ਆਖ ਆਖ ਆਪਣੇ ਹੰਝੂਆਂ ਨੂੰ ਡੱਕੀ ਬੈਠੀ ਸੀ।

"ਤੇ ਅੱਗੋਂ ਇਕ ਅਲੀਸ਼ੇਸ਼ਨ ਕੁੱਤਾ ਮੈਨੂੰ ਪੈ ਗਿਆ ਤੇ ਇਥੇ ਬੁਰਕ ਭਰ ਲਿਆ।" ਉਸ ਨੇ ਆਪਣੀ ਲੱਤ ਵਿਖਾਈ ਜਿਥੇ ਹੁਣ ਵੀ ਡੂੰਘਾ ਦਾਗ ਸੀ ਪਰ ਜ਼ਖਮ ਬਿਲਕੁਲ ਰਾਜ਼ੀ ਸੀ। ਸਾਰਿਆਂ ਨੂੰ ਗੱਲ ਉਤੇ ਯਕੀਨ ਕਰਨਾ ਹੀ ਔਖਾ ਲੱਗ ਰਿਹਾ ਸੀ।

ਖੇਤ ਵਿਚ ਕੋਈ ਕੋਠਾ ਸੀ। ਉਸ ਨੇ ਕੁੱਤੇ ਦੀਆਂ ਰਗਾਂ ਵਿਚ ਹੱਥ ਪਾ ਲਿਆ। ਇੰਨਾ ਜ਼ੋਰ ਦੀ ਘੁੱਟਿਆ ਕਿ ਕੁੱਤੇ ਦੀਆਂ ਅੱਖਾਂ ਬਾਹਰ ਆਉਣ ਵਾਲੀਆਂ ਹੋ ਗਈਆਂ ਤਾਂ ਕਿਤੇ ਉਸ ਨੇ ਲੱਤ 'ਚੋਂ ਬੁਰਕ ਕਢਿਆ। "ਏਦੂੰ ਤਾਂ ਗੋਲੀ ਨਾਲ ਈ ਮਰ ਜਾਂਦੇ।" ਉਸ ਦੇ ਜੀਅ ਵਿਚ ਆਈ ਪਰ ਉਸ ਨੇ ਫਿਰ ਵੀ ਦਿਲ ਨਾ ਛਡਿਆ। ਸ਼ੇਰ ਵਰਗੇ ਕੁੱਤੇ ਨਾਲ ਉਹ ਘੁਲਦਾ ਰਿਹਾ। ਕੁੱਤੇ ਨੇ ਨਹੁੰਦਰਾਂ ਨਾਲ ਉਸ ਦੇ ਗਿੱਲੇ ਕਪੜੇ ਲੰਗਾਰ ਕਰ ਦਿੱਤੇ ਪਰ ਉਸ ਨੇ ਕੁੱਤੇ ਦਾ ਘੰਡ ਨਾ ਛਡਿਆ ਤੇ ਘੁਲੀ ਗਿਆ।

"ਕੌਣ ਐ ਬਈ ਓ?" ਕੋਠੇ 'ਚੋਂ ਇਕ ਬੰਦਾ ਹੱਥ ਵਿਚ ਗੰਡਾਸਾ ਲਈ ਬਾਹਰ ਆਇਆ।

"ਮੈਂ ਆਂ ਓ ਬਾਈ ਕੁੱਤੇ ਤੋਂ ਛੁਡਾਈਂ।"

"ਤੂੰ ਹੈਂ ਕੌਣ? ਬੋਲ ਤਾਂ ਸਹੀ।" ਉਹ ਉਥੇ ਈ ਰੁਕ ਗਿਆ ਸੀ ਡਰਦਾ।

"ਓ ਭਰਾਵਾ ਮੈਂ ਤਾਂ ਦੁਖੀਆ ਕੋਈ ਜੇ ਜਾਨ ਬਚਾਈਦੀ ਐ ਬਚਾ ਲੈ ਜੇ ਤੇਰੇ ਕੋਲ ਰਹਿਮ ਐ। ਮੇਰੀ ਆਵਾਜ਼ ਸੁਣ ਕੇ ਉਸ ਨੂੰ ਸ਼ੱਕ ਨਾ ਰਿਹਾ ਬਈ ਮੈਂ ਮਾੜਾ ਬੰਦਾਂ।" ਦਰਬਾਰੇ ਨੇ ਅੱਗੇ ਦੱਸਿਆ।

ਉਸ ਬੰਦੇ ਨੇ ਹਾਲਾਤ 'ਤੇ ਕਾਬੂ ਪਾਇਆ। ਕੁੱਤੇ ਨੂੰ ਸੰਗਲ ਪਾਇਆ ਤੇ ਦਰਬਾਰੇ ਨੂੰ ਅੰਦਰ ਲੈ ਗਿਆ। ਉਹ ਜ਼ਿਮੀਦਾਰ ਦਾ ਸੀਰੀ ਸੀ। ਉਸ ਨੇ ਆਪਣੀ ਪੱਗ ਪਾੜ ਕੇ ਉਸ ਦੇ ਪੱਟੀ ਬੰਨ੍ਹੀ। ਹੁਣ ਉਸ ਨੂੰ ਪਤਾ ਲੱਗਾ ਕਿ ਪੱਟੀ ਬੰਨ੍ਹਣ ਵਾਲੀ ਥਾਂ ਕੇਵਲ ਕੁੱਤੇ ਦੇ ਵੱਢਣ ਵਾਲੀ ਹੀ ਨਹੀਂ ਸੀ—ਉਸ ਦੇ ਥਾਂ ਥਾਂ ਜ਼ਖਮ ਤੇ ਨੀਲ ਉਭਰੇ ਹੋਏ ਸਨ।

"ਤੂੰ ਹੁਣ ਜਮਾ ਫ਼ਿਕਰ ਨਾ ਕਰ ਤੈਨੂੰ ਹੁਣ ਤੱਤੀ 'ਵਾ ਨੀ ਲਗਣ ਦਿੰਦੇ।" ਸਾਰੀ ਗੱਲ ਜਾਣਨ ਤੋਂ ਬਾਅਦ ਉਸ ਨੇ ਤਸੱਲੀ ਦਾ ਸਾਹ ਪਿਆਇਆ। "ਤੂੰ ਬਾਈ ਲੀੜੇ ਲਾਹ ਕੇ ਜੁੱਬੜ

'ਚ ਵੜ ਜਾ...... ਮੈਂ ਨਹਿਰ ਤਕ ਵਿੜਕ ਲੈ ਆਵਾਂ।" ਉਹ ਚਲਾ ਗਿਆ ਭਾਵੇਂ ਇਹ ਉਨ੍ਹਾਂ ਦੂਹਾਂ ਦਾ ਮਨ ਦਾ ਹੀ ਪਾਲਾ ਸੀ।

"ਕਿਹੜੇ ਪਿੰਡ ਦੀ ਗੱਲ ਐ ?" ਕਿਸ਼ਨੋ ਨੇ ਸਰਸਰੀ ਸੁਆਲ ਕਰ ਦਿੱਤਾ।

"ਚਲ ਕੋਈ ਹੋਇਆ ਵਿਚਾਰਾ ਜਿਉਂਦਾ ਰਹੇ।" ਗੱਜਣ ਨੇ ਚੁਸਤੀ ਵਰਤੀ।

ਮੈਲੇ ਜੇਹੇ ਜੁਬੜ ਦੇ ਨਿਘਾਸ ਨੇ ਉਸ ਦੇ ਸਾਰੇ ਦਰਦ ਚੁਗ ਲਏ। ਸੀਰੀ ਸਵੇਰ ਦੀ ਚਾਹ ਨੂੰ ਰਖਿਆ ਦੁੱਧ ਤੱਤਾ ਕਰ ਕੇ ਉਸ ਨੂੰ ਪਿਆਕੇ ਆਪ ਅੱਧੀ ਰਾਤ ਹੀ ਪਿੰਡ ਨੂੰ ਤੁਰ ਗਿਆ।

"ਮੈਨੂੰ ਓਨਾ ਚਿਰ ਧੁੜਕੂ ਲੱਗਿਆ ਰਿਹਾ ਜਿੰਨਾ ਚਿਰ ਮੁੜਕੇ ਨਾ ਆ ਗਿਆ ਬਈ ਕਿਤੇ...... ਪਰ ਫੇਰ ਮੈਂ ਆਪਣੇ ਆਪ ਨੂੰ ਲ੍ਹਾਣ ਤ੍ਰਾਣ ਕੀਤੀ ਬਈ ਐਵੇਂ ਭਲੇ ਲੋਕ 'ਤੇ ਸ਼ੱਕ ਕੀਤਾ।" ਉਹ ਦਰਬਾਰੇ ਨੂੰ ਕੋਈ ਨਰਮ ਤੋਂ ਨਰਮ ਚੀਜ਼ ਖਾਣ ਨੂੰ ਦੇਣੀ ਚਾਹੁੰਦਾ ਸੀ—ਇਸੇ ਕਰ ਕੇ ਉਹ ਪਿੰਡੋਂ ਕੜਾਹ ਕਰਵਾ ਕੇ ਲਿਆਇਆ।

"ਬੜਾ ਵਧੀਆ ਕੁੱਤੈ ਬਈ ਭਰਾਵਾ ਜਮਾ ਬੰਦੇ ਬਣਿਆ ਤਣਿਆ।" ਕੜਾਹ ਦੀ ਬੁਰਕੀ ਮੂੰਹ 'ਚ ਪਾਉਣ ਲਗਿਆਂ ਦਰਬਾਰੇ ਨੂੰ ਤਾਜ਼ੇ ਜ਼ਖਮ ਦੀ ਪੀੜ ਵੀ ਜਿਵੇਂ ਭੁੱਲ ਹੀ ਗਈ ਸੀ— "ਤੂੰ ਵੀ ਖਾਹ ਬਾਈ ਸਿਆਂ।"

"ਮੈਂ ਬਥੇਰਾ ਖਾਲੂੰ ਤੂੰ ਖਾਹ ਵੀਰਾ...... ਖਬਰੈ ਕੈ ਕੁ ਦਿਨਾਂ ਦੀ ਭੁਖ ਵੜੀ ਹੋਊ ਆਂਦਰਾਂ 'ਚ। ਉਹ ਬੰਦਾ ਸੱਚ ਮੁਚ ਦਾ ਦੇਵਤਾ ਸੀ ਕੋਈ—ਠੀਕ ਕਹਿੰਦੇ ਐ ਸਿਆਣੇ ਬੰਦਾ ਬੰਦੇ ਦਾ ਦਾਰੂ ਹੁੰਦੈ ਜੇ ਕੋਈ ਸਮਝੇ।" ਦਰਬਾਰਾ ਜਜ਼ਬਾਤੀ ਹੋ ਗਿਆ ਸੀ। "ਚਾਰ ਦਿਨਾਂ ਦੀ ਭੁੱਖ ਦੇ ਕਾਰਨ ਮੇਰੀਆਂ ਨਾੜਾਂ ਵਿਚ ਵਜਦੀਆਂ ਛੁਰੀਆਂ ਤਾਂ ਸਰੀਰ ਦੇ ਜ਼ਖਮਾਂ ਨੇ ਭੁਲਾ ਦਿਤੀਆਂ ਸਨ।" ਮਾਂ ਕਿਸ਼ਨੋ ਤੋਂ ਹੋਰ ਸੁਣਿਆ ਨਾ ਗਿਆ। ਉਹ ਪੁੱਤ ਨੂੰ ਸੁੱਕੀਆਂ ਪਿਚਕੀਆਂ ਛਾਤੀਆਂ ਨਾਲ ਘੁਟ ਕੇ ਧਾਹ ਮਾਰ ਕੇ ਰੋ ਉਠੀ। ਦੋਵੇਂ ਨੂੰਹਾਂ ਦੀਆਂ ਵੀ ਡਾਡਾਂ ਨਿਕਲ ਗਈਆਂ। ਦਰਬਾਰੇ ਦੇ ਨਾਲ ਖਹਿ ਕੇ ਬੈਠੇ ਨਿਆਣੇ ਵੀ ਚੁੱਪ ਨਾ ਰਹਿ ਸਕੇ।

"ਚਾਚੀ ਕਿਉਂ ਕੁਵੇਲੇ ਰੋਣ ਲੱਗੀ ਐਂ—ਤੇਰੀ ਦੇਹ 'ਚ ਤਾਂ ਪਹਿਲਾਂ ਈ ਫੱਕਾ ਨੀ...... ਅੱਗੇ ਨਜ਼ਰ ਅੱਧੀ ਨੀ ਰਹੀ ਹੋਰ ਰੋ ਰੋ ਕੇ ਦੀਦੇ ਗਾਲੀ ਜਾਨੀ ਐਂ, ਬੱਸ ਕਰ, ਰੋਇਆ ਨਾ ਕਰ ਐਨਾ...... ਸਬਰ ਕਰ।" ਮੋਢੇ ਤੋਂ ਨੀਵੀਂ ਕੰਧ ਤੋਂ ਦਰਬਾਰੇ ਦੇ ਚਾਚੇ ਦਾ ਪੁੱਤ ਗੁਰਨਾਮ ਕੰਧ ਟੱਪ ਆਇਆ। ਦਰਬਾਰੇ ਨੂੰ ਬੈਠਾ ਵੇਖ ਕੇ ਉਹ ਇਕ ਦਮ ਭਮੱਤਰ ਗਿਆ।

"ਉਇ ਰਖ ਲੈ ਉਇ ਬਾਈ...... ਪੱਟੇ ਗਏ ਸੀ ਜਮਾ ਈ—ਸ਼ੁਕਰ ਐ ਉਇ ਭਰਾਵਾ... ਹੇ ਮਾਰਾਜ ਤੂੰ ਬਹੁਤ ਬਲੀ ਐ...... ।" ਉਹ ਧਾਹ ਕੇ ਦਰਬਾਰੇ ਨੂੰ ਚਿੰਬੜ ਗਿਆ ਜਿਵੇਂ ਚੌਦਾਂ ਸਾਲ ਦਾ ਬਨਵਾਸ ਕੱਟ ਕੇ ਰਾਮ ਭਰਤ ਨੂੰ ਨਾ ਮਿਲਿਆ ਹੋਵੇ ਦਰਬਾਰਾ ਗੁਰਨਾਮ ਨੂੰ ਮਿਲਿਆ ਹੋਵੇ। "ਸ਼ੁਕਰ ਐ ਭਰਾਵਾ ਵਸਦਿਆਂ 'ਚ ਹੋ ਗੇ—ਸੁਣਲੀ ਮਾਰਾਜ ਨੇ।" ਗੁਰਨਾਮ ਨਾਲ ਰਾਜ਼ੀ ਖੁਸ਼ੀ ਦੀ ਗੱਲ ਕਰਨ ਮਗਰੋਂ ਉਸ ਨੇ ਦਸਿਆ ਕਿ ਦੋ ਮਹੀਨੇ ਪਿੰਡ ਦੇ ਹਕੀਮ ਨੇ ਉਸ ਦਾ ਇਲਾਜ ਕੀਤਾ। ਹਕੀਮ ਵੀ ਬੜਾ ਦਿਆਲੂ ਸੀ। ਦੋ ਮਹੀਨੇ ਉਹ ਖੇਤ ਵਿਚ ਰਿਹਾ। ਹਕੀਮ ਕਾਮਰੇਡ ਸੀ।

"ਮੈਂ ਤਾਂ ਕਹਿਨਾ ਘਰ ਘਰ ਇਹੋ ਜੇ ਜੰਮਣ ਨਹੀਂ ਤਾਂ ਪਿੰਡ ਪਿੰਡ ਤਾਂ...... ।" ਦਰਬਾਰਾ ਹੋਰ ਜਜ਼ਬਾਤੀ ਹੋ ਗਿਆ।

ਦੋ ਮਹੀਨਿਆਂ ਬਾਅਦ ਪਿੰਡ ਆ ਕੇ ਉਸ ਨੂੰ ਲਗਦਾ ਸੀ ਕਿ ਪਿੰਡ ਬਿਲਕੁਲ ਉਲਟ ਪੁਲਟ ਹੋ ਗਿਆ ਹੋਵੇਗਾ। ਉਥੋਂ ਦੇ ਲੋਕਾਂ ਨੇ ਉਸ ਦੀ ਖਾਤਰ ਪਤਾ ਨਹੀਂ ਕੀ ਕੀਤਾ ਹੋਵੇਗਾ...... ਪਰ ਪਿੰਡ ਵਿਚ ਚੌਕੀ ਬੈਠਣ ਤੋਂ ਵੱਧ ਉਸ ਨੂੰ ਕੋਈ ਫ਼ਰਕ ਨਾ ਦਿਸਿਆ। ਕੋਈ ਅਦਲਾ ਬਦਲੀ ਨਾ ਜਾਪੀ। ਪੁਲਸ ਚੌਕੀ ਦਾ ਨਾਂ ਸੁਣ ਕੇ ਉਹ ਇਕ ਵਾਰ ਛੰਨੇ ਦੇ ਪਾਣੀ ਵਾਂਗ ਡੋਲ ਗਿਆ।

"ਖ਼ੈਰ! ਹੁਣ ਪੁਲਸ ਉਸ ਦਾ ਕੀ ਕਰ ਲਵੇਗੀ ਜਦੋਂ......।" ਉਸ ਨੇ ਮਨ ਵਿਚ ਦੁਹਰਾਇਆ। ਲੋਕਾਂ ਨੇ ਤਾਂ ਉਸ ਨੂੰ ਮਰਿਆ ਸਮਝ ਕੇ ਭੋਗ ਪਾ ਦਿਤਾ ਸੀ—ਕਲ੍ਹ ਨੂੰ ਲੋਕ ਉਸਨੂੰ ਵੇਖਣਗੇ—ਆਖਣਗੇ ਦਰਬਾਰੇ ਦਾ ਭੂਤ ਹੋਣੈ ..... ਤੇ ਉਸ ਨੂੰ ਥੋੜ੍ਹੀ ਕੁ ਹਾਸੀ ਆ ਗਈ।

ਬੱਸ ਏਨੇ ਕੁ ਚਿਰ ਵਿਚ ਹੀ ਵੀਹੀ ਦਾ ਬੂਹਾ ਜ਼ੋਰ ਨਾਲ ਖੜਕਿਆ। ਫੇਰ ਹੋਰ ਜ਼ੋਰ ਦੀ। ਅੰਦਰ ਬੈਠੇ ਸਾਰੇ ਜਣਿਆਂ ਦੇ ਸਾਹ ਬੰਦ ਹੋ ਗਏ। ਜ਼ਰੂਰ ਕੋਈ ਚੱਕਰ ਸੀ—ਕੋਈ ਭਾਣਾ। ਦਰਬਾਰੇ ਨੇ ਕਿਧਰੇ ਲੁਕ ਜਾਣਾ ਚਾਹਿਆ। ਪੰਜ ਸੱਤ ਬੰਦੇ ਕੰਧਾਂ ਉਤੇ ਚੜ੍ਹੇ ਹੋਏ ਸਨ। ਕੋਠੇ ਉਤੇ ਵੀ ਬੰਦੇ ਸਨ। ਵੀਹੀ ਵਿਚੋਂ ਦਗੜ ਦਗੜ ਦੀਆਂ ਆਵਾਜ਼ਾਂ ਆ ਰਹੀਆਂ ਸਨ। ਦਸ ਬਾਰਾਂ ਖਾਕੀ ਦਿਓ ਕੱਦ ਅੰਦਰ ਲੰਘ ਆਏ ਸਨ—ਬੂਹਾ ਤੋੜ ਕੇ ਜਾਂ ਚੂਲਾਂ ਲਾਹ ਕੇ . ...।

ਦਰਬਾਰਾ ਭੱਜਣ ਲਈ ਅਹੁਲਿਆ ਪਰ ਖੇਡ ਵਿਚਲ ਚੁਕੀ ਸੀ।

ਸਾਰੇ ਟੱਬਰ ਦੇ ਸਾਨ ਮਾਰੇ ਜਾ ਚੁੱਕੇ ਸਨ। "ਹੁਣ ਕੀ ਕਰੀਏ?" ਸਭ ਦੀਆਂ ਨਿਗਾਹਾਂ ਨਿਰਉਤਰ ਝਾਕ ਰਹੀਆਂ ਸਨ ਤੇ ਕੁਝ ਕਰਨ ਦੀ ਕਾਹਲ ਵਿਚ ਸਨ। ਕਿਸੇ ਨੂੰ ਸੋਚਣ ਦਾ ਮੌਕਾ ਨਾ ਮਿਲਿਆ। ਕਿਸ਼ਨੋ ਦੀ ਚੀਕ ਦੇ ਨਾਲ ਹੀ ਸਾਰੇ ਟੱਬਰ ਵਿਚ ਕੁਰਲਾਹਟ ਮੱਚ ਗਿਆ।

ਸਾਰਾ ਪਿੰਡ ਘੂਕ ਸੁੱਤਾ ਹੋਇਆ ਸੀ। ਸਿਪਾਹੀਆਂ ਦੇ ਬੂਟਾਂ ਦੀ ਦਗੜ ਦਗੜ, ਡਾਂਗਾਂ ਦਾ ਖੜਾਕ, ਰੋਣ ਕੁਰਲਾਣ ਦੀਆਂ ਅੰਬਰ ਪਾੜਵੀਆਂ ਆਵਾਜ਼ਾਂ ਪਿੰਡ ਦੇ ਉਪਰ ਮੰਡਲਾ ਰਹੀਆਂ ਸਨ ਜਿਵੇਂ ਬੰਬਾਰ ਜਹਾਜ਼ ਸ਼ਾਂਤ ਪਿੰਡ ਦੀ ਹਵਾ ਵਿਚ ਜ਼ਹਿਰ ਘੋਲ ਰਹੇ ਸਨ। ਪਰ ਫਿਰ ਵੀ ਪਿੰਡ ਸ਼ਾਂਤ ਸੀ।

ਪਿੰਡ ਵਿਚ ਅਮਨ ਅਮਾਨ ਕਾਇਮ ਸੀ। ਜਦ ਤੋਂ ਪਿੰਡ ਵਿਚ ਪੁਲਸ ਚੌਕੀ ਬੈਠੀ ਹੋਈ ਸੀ ਕੋਈ ਹਿੰਸਕ ਵਾਰਦਾਤ ਨਹੀਂ ਸੀ ਹੋਣ ਦਿਤੀ ਗਈ।

ਗਵਰਨਮੈਂਟ ਮਿਡਲ ਸਕੂਲ ਭੁਚੋ (ਬਠਿੰਡਾ)

## ਗ਼ਜ਼ਲ/ਹਰਭਜਨ ਸਿੰਘ ਹੁੰਦਲ

ਤਲਵਾਰਾਂ ਦੀ ਚਰਚਾ ਕੀਤੀ ਪਰ ਤਲਵਾਰ ਉਠਾਈ ਨਾ
ਬਿਜਲੀ ਨੂੰ ਅੱਖ ਮਾਰਨ ਵਾਲੀ ਕਰਕੇ ਗੱਲ ਵਿਖਾਈ ਨਾ ।

ਤੇਰੇ ਮੇਰੇ ਵਿਚੋਂ ਲੰਘਦੀ ਰੇਖਾ ਵੈਰ-ਵਿਰੋਧਾਂ ਦੀ
ਇਸ ਰੇਖਾ ਨੂੰ ਮੇਟਣ ਵਾਲੀ ਘੜੀ ਸਵੱਲੀ ਆਈ ਨਾ ।

ਜਿੱਤਣ ਵੇਲੇ ਕਿੰਝ ਕਰੀਦਾ ਤੇ ਹਾਰਾਂ ਕੀ ਦੱਸਦੀਆਂ
ਉਹ ਕੀ ਜਾਣੇ ਵਿਚ ਲੜਾਈ ਜਿਹਨੇ ਰੱਤ ਵਹਾਈ ਨਾ ।

ਤੱਤੇ ਲਹੂ ਦੀ ਕਵਿਤਾ ਲਿਖੀਏ ਅੰਦਰ ਵੜ ਕੇ ਗਾਈਦੀ
ਡਰਦੇ ਮਾਰੇ ਵਿਚ ਰਿਸਾਲੇ ਆਪਾਂ ਕਦੇ ਛਪਾਈ ਨਾ ।

ਮਹਿਫਲ ਵੇਲੇ ਮਾਰ ਉਡਾਰੀ ਤੋਤੇ ਵੀ ਸੀ ਪਹੁੰਚ ਗਏ
ਔਕੜ ਵੇਲੇ ਐਪਰ ਉਹਨਾਂ ਦਿੱਤੀ ਕਦੇ ਵਿਖਾਈ ਨਾ ।

ਜੇਬਾਂ ਕੱਟਣ ਵਾਲੇ ਹਰ ਥਾਂ ਪਹਿਰੇ ਉੱਤੇ ਬੈਠੇ ਨੇ
ਤੇ ਹਾਲੀ ਵੀ ਹਾਕਮ ਕਹਿੰਦੇ ਕੀਤੀ ਕੋਈ ਕਮਾਈ ਨਾ ।

ਸੀਸ ਤਲੀ ਤੇ ਰੱਖਣ ਵਾਲੇ ਤਗਮੇ ਲਾਈ ਫਿਰਦੇ ਨੇ
ਕਿਹੜਾ ਝੱਲਾ ਆਖ ਰਿਹਾ ਏ ਅਜੇ ਕਰਾਂਤੀ ਆਈ ਨਾ ।

ਸੁਣਿਆਂ ਹੁੰਦਲ ਕਵਿਤਾ ਕਹਿੰਦਾ ਤੇ ਗ਼ਜ਼ਲਾਂ ਵੀ ਲਿਖਦਾ ਹੈ
ਪਰ ਮਹਿਫਲ ਵਿਚ ਆ ਕੇ ਉਹਨੇ ਸਾਨੂੰ ਕਦੇ ਸੁਣਾਈ ਨਾ ।

ਪਿੰਡ ਫੱਤੂਚੱਕ, ਡਾਕਖਾਨਾ ਢਿਲਵਾਂ, ਜ਼ਿਲਾ ਕਪੂਰਥਲਾ

ਜਦ ਸਾਰੀ ਛੁੱਟੀ ਹੋਣ ਦਾ ਵੇਲਾ ਹੋਇਆ ਤਾਂ ਮਾਸਟਰ ਜੀ ਨੇ ਸਾਰੇ ਬੱਚਿਆਂ ਨੂੰ ਕਤਾਰਾਂ ਵਿਚ ਖਲਿਆਰ ਕੇ ਮੈਨੂੰ ਛੀਕੇ ਦਾ ਪਹਾੜਾ ਬੁਲਾਉਣ ਲਈ ਆਖਿਆ। ਇਕ ਲੈਅ ਵਿਚ ਮੈਂ ਬੋਲਣਾ ਸ਼ੁਰੂ ਕੀਤਾ, "ਬਰਕਤ ਛੀਕਾ ਛੀਕਾ, ਦੋ ਛੀਕੇ ਬਾਰਾਂ।" ਵਿਦਿਆਰਥੀਆਂ ਇਕ ਗੂੰਜਵੀਂ ਆਵਾਜ਼ ਵਿਚ ਇਕਸੁਰ ਹੋ ਕੇ ਕਿਹਾ "ਬਰਕਤ ਛੀਕਾ ਛੀਕਾ, ਦੋ ਛੀਕੇ ਬਾਰਾਂ।" ਮੈਂ ਝਟ ਕੇ ਅੱਗੋਂ ਬੋਲਿਆ, "ਤਿੰਨ ਛੀਕੇ 'ਠਾਰਾਂ, ਚਾਰ ਛੀਕਾ ਚੌਵੀ"। ਪਰ ਜਿਸ ਦੌਰਾਨ ਵਿਦਿਆਰਥੀ ਇਸਨੂੰ ਦੁਹਰਾ ਰਹੇ ਸਨ, ਮੈਂ ਮਨ ਵਿਚ ਯਾਦ ਕਰ ਰਿਹਾ ਸਾਂ, ਪੰਜੂ ਛੀਕਾ ਕਿੰਨੇ ਹੁੰਦੇ ਹਨ ? ਦਿਮਾਗ 'ਚੋਂ ਕੋਈ ਵੀ ਪ੍ਰਤੀਬਿੰਬ ਨਾ ਜਾਗਿਆ। ਅੱਖਾਂ ਅੱਗੇ ਹਨੇਰਾ ਤੇ ਭੰਬੂ ਤਾਰੇ ਦਿਸਣ ਲੱਗੇ। 'ਪੰਜੂ ਛੀਕਾ ਕਿੰਨੇ ਹੁੰਦੇ ਹਨ ?' ਲੱਤਾਂ ਕੰਬਣ ਲੱਗੀਆਂ, ਨਜ਼ਰਾਂ ਅਧਿਆਪਕ ਵਲ ਤਕ ਰਹੀਆਂ ਸਨ ਜੋ ਕਿ ਹੱਥ ਵਿਚ ਟੁੱਟੀ ਕੁਰਸੀ ਦੀ ਚਪਟੀ ਲਈ ਲਗਾਤਾਰ ਮੇਰੇ ਵਲ ਵੇਖੀ ਜਾ ਰਿਹਾ ਸੀ ! ਉਸਦੀਆਂ ਅੱਖਾਂ ਜਿਵੇਂ ਉਬਲ ਰਹੀਆਂ ਹੋਣ। ਮੇਰੇ ਮਨ ਵਿਚ ਪੰਜੂ ਛੀਕਾ, ਪੰਜੂ ਛੀਕਾ ਦੀ ਹਨੇਰੀ ਚਲ ਰਹੀ ਸੀ ਪਰ ਅੱਗੇ ਕੁਝ ਵੀ ਔੜਦਾ ਨਹੀਂ ਸੀ। ਮੱਥੇ ਅਤੇ ਪੈਰਾਂ 'ਤੇ ਤ੍ਰੇਲੀ ਦੀਆਂ ਬੂੰਦਾਂ ਉਤਰ ਆਈਆਂ। ਸੰਘ ਵਿਚ ਜਿਵੇਂ ਜਾਲਾ ਫ਼ਸ ਗਿਆ ਹੋਵੇ। ਵਿਦਿਆਰਥੀ 'ਚਾਰ ਛੀਕਾ ਚੌਵੀ' ਮੁਕਾ ਕੇ ਮੇਰੇ ਵਲ ਬਿਟ ਬਿਟ ਤਕ ਰਹੇ ਸਨ।

ਇਹ ਸਭ ਕੁਝ ਜਿਵੇਂ ਇਕ ਛੌਰ ਵਿਚ ਹੀ ਵਰਤ ਗਿਆ ਹੋਵੇ। ਤੇ ਚਾਣਚਕ ਘਗਿਆਈ ਆਵਾਜ਼ ਵਿਚ ਮੇਰੇ ਮੂੰਹੋਂ ਨਿਕਲਿਆ, "ਪੰਜੂ ਛੀਕਾ, ਉਂ...... ਉਂ...... ਉਂ......" ਵਿਦਿਆਰਥੀ ਉਚੀ ਆਵਾਜ਼ 'ਚ ਖਿੜ ਖਿੜਾਕੇ ਹੱਸ ਪਏ, ਇਕ ਸੁਰ ਵਿਚ ! ਪਰ ਅਧਿਆਪਕ ਚਪਟੀ ਲੈ ਕੇ ਮੇਰੀ ਵਲ ਨੂੰ ਇੰਝ ਵਧਿਆ ਜਿਵੇਂ ਮੈਨੂੰ ਖਾ ਜਾਣਾ ਹੋਵੇ ਤੇ ਆਉਂਦਿਆਂ ਹੀ ਮੇਰੀ ਪਿੱਠ ਵਿਚ ਪੰਜ ਛੇ ਚਪਟੀਆਂ ਸੇਕ ਦਿੱਤੀਆਂ। ਮੈਨੂੰ ਕੋਮਲ ਵੇਖਕੇ ਭਾਵੇਂ ਬਹੁਤੀ ਜ਼ੋਰ ਨਾਲ ਨਹੀਂ ਮਾਰਿਆ ਪਰ ਫ਼ਿਰ ਵੀ ਉਮਰ ਦਾ ਤਕਾਜ਼ਾ ਸੀ, ਮੇਰੀਆਂ ਲੇਰਾਂ ਨਿਕਲ ਗਈਆਂ। ਸਾਰੇ ਵਿਦਿਆਰਥੀ ਸਹਿਮ ਗਏ, ਇਕ ਚੁੱਪ ਚਾਂ ਵਿਚ ਜਿਵੇਂ ਉਹ ਮੂਰਤੀਆਂ ਬਣ ਗਏ ਹੋਣ। ਪਰ ਮੈਂ ਬੜੀ ਬੇਦਰਦੀ ਨਾਲ ਅਧਿਆਪਕ ਦੇ ਹਵਾਲੇ ਸੀ। ਉਸਨੇ ਮੈਨੂੰ ਪਹਿਲਾਂ ਮੋਢਿਆਂ ਤੋਂ ਝੰਜੋੜਿਆ, ਫਿਰ ਧਕੇਲਦਾ ਧਕੇਲਦਾ ਪਿਛਲੀ ਕਤਾਰ ਵਿਚ ਲੈ ਗਿਆ ਤੇ ਫ਼ਿਰ ਜ਼ੋਰ ਦੀ ਧੱਕਾ ਮਾਰਕੇ ਲਗਭਗ ਦੋ ਤਿੰਨ ਵਿਦਿਆਰਥੀਆਂ ਦੇ ਉਪਰ ਹੀ ਚੁੱਕ ਮਾਰਿਆ। ਵਿਚਕਾਰਲੀ ਕਤਾਰ ਵਿਚ ਇਕ ਜਣੇ ਵਲ ਇਸ਼ਾਰਾ ਕਰਦੇ ਹੋਏ ਫ਼ਿਰ ਉਸ ਗਰਜ ਕੇ ਕਿਹਾ, "ਚਲ ਉਏ ਇਕਬਾਲ ਤੂੰ ਬੋਲ ਛੀਕੇ ਦਾ ਪਹਾੜਾ" ਤੇ ਆਪ ਚਪਟੀ ਲੈਕੇ ਆਪਣੇ ਪੱਟਾਂ 'ਚ ਪੋਲੇ ਪੋਲੇ ਮਾਰਦਿਆਂ ਹੋਇਆਂ ਜਮਾਤ ਦੁਆਲੇ ਭੌਣ ਲਗ ਪਿਆ, ਜਿਵੇਂ ਉਹ ਬਾਦਸ਼ਾਹ ਹੋਵੇ ਬੱਚਿਆਂ ਦੀ ਇਸ ਛੋਟੀ ਜਿਹੀ ਸਲਤਨਤ ਦਾ।

ਲਾਲ ਰੰਗ ਦੀ ਫ਼ਟੀ ਹੋਈ ਪੱਗ, ਘਸਮੈਲਾ ਜਿਹਾ ਕੁੜਤਾ ਤੇ ਤੇੜ ਇਸੇ ਰੰਗ ਦਾ ਕੱਛਾ ਪਹਿਨੇ ਹੋਏ ਚਿੱਟੇ ਚਿੱਟੇ ਥੰਮ੍ਹਾਂ ਵਾਲੇ ਚਿਹਰੇ ਵਾਲਾ ਗ਼ਰੀਬੜਾ ਜਿਹਾ ਇਕਬਾਲ ਹਿੱਕ ਤਾਣ ਕੇ ਵਿਚਕਾਰਲੀ ਕਤਾਰ 'ਚੋਂ ਇੰਝ ਨਿਕਲਿਆ ਜਿਵੇਂ ਬਹੁਤ ਵੱਡੀ ਕੁਰਬਾਨੀ ਦੇਣ ਜਾ ਰਿਹਾ ਹੋਵੇ ਤੇ ਜਿਸ ਲਈ ਉਹ ਪੂਰੀ ਤਰ੍ਹਾਂ ਤਿਆਰ ਹੋਵੇ। ਇਕ ਰਾਗ ਜਹੇ ਵਿਚ, ਇਕ ਮਸਤੀ ਵਿਚ ਪਰ ਪੂਰੀ ਜੁਸ਼ੀਲੀ ਆਵਾਜ਼ ਵਿਚ ਉਹ ਮਾਨੋ ਪਹਾੜਾ ਕਹਾ ਨਹੀਂ ਗਾ ਰਿਹਾ ਹੋਵੇ। ਉਸਦੀਆਂ ਅੱਖਾਂ ਲਿਸ਼ਕ ਰਹੀਆਂ ਸਨ ਤੇ ਜਿਉਂ ਜਿਉਂ ਉਹ ਪਹਾੜਾ ਗਾਉਂਦਾ ਸੀ, ਅਧਿਆਪਕ ਲੋਰ ਵਿਚ ਆਪਣੇ ਪੱਟਾਂ ਤੇ ਚਪਟੀਆਂ ਮਾਰਦਾ ਹੋਰ ਤੇਜ਼ੀ ਨਾਲ ਘੁੰਮ ਰਿਹਾ ਸੀ। ਮੈਂ ਪਿਛੇ ਖੜਾ ਸਿਸਕੀਆਂ ਤੇ ਸਿਸਕੀਆਂ ਭਰੀ ਜਾ ਰਿਹਾ ਸਾਂ ਪਰ ਪਹਾੜੇ ਦੇ ਬੋਲ ਮੈਨੂੰ ਬਾਕੀਆਂ ਦੇ ਨਾਲ ਕਹਿਣੇ ਪੈਂਦੇ ਸਨ। ਇਹੋ ਜਹੀ ਦਰਦੀਲੀ ਤੇ ਅਜੀਬ ਜਹੀ ਮੇਰੀ ਆਵਾਜ਼ ਨਿਕਲ ਰਹੀ ਸੀ ਜਿਸ ਵਿਚ ਆਵਾਜ਼ ਦੇ ਨਾਲ ਕਈ ਵਾਰੀ ਹਉਕੇ ਭਰੇ ਹੁੰਦੇ ਹਨ। ਇਕਬਾਲ ਜਦੋਂ ਸਾਰਾ ਪਹਾੜਾ ਸਫਲਤਾ ਪੂਰਵਕ ਸਮਾਪਤ ਕਰ ਚੁੱਕਾ ਤਾਂ ਇਕ ਜੇਤੂ ਅੰਦਾਜ਼ ਵਿਚ ਮੇਰੇ ਵਲ ਦੇਖਦਾ ਹੋਇਆ ਆਪਣੀ ਥਾਂ ਤੇ ਜਾ ਖਲੋਇਆ। ਅਧਿਆਪਕ ਨੇ ਉਸਨੂੰ ਸ਼ਾਬਾਸ਼ ਦਿਤੀ ਤੇ ਮੇਰੇ ਵਲ ਮੂੰਹ ਕਰਕੇ ਆਖਿਆ, "ਯਾਦ ਕਰਕੇ ਆਈਂ ਓਏ ਕੱਲ ਨੂੰ...ਖੜਾ ਹਿੜਕ ਹਿੜਕ ਕਰਨ ਡਿਹਾ ਹੋਇਆਂ ਏਂ।" ਬੜੀ ਮੁਸ਼ਕਲ ਨਾਲ ਮੇਰੇ ਮੂੰਹ ਵਿਚੋਂ 'ਅੱਛਾ ਜੀ' ਨਿਕਲਿਆ—ਜਾਣੋ ਮੈਂ ਫ਼ਿਸ ਹੀ ਪੈਣ ਲੱਗਾ ਸੀ ਕਿ ਘੰਟੀ ਵੱਜ ਗਈ। ਸਾਰੇ ਬੱਚੇ ਇੱਲਾਂ ਵਾਂਗ ਬਸਤੇ ਚੁਕ ਕੇ ਭੱਜ ਤੁਰੇ।

ਢਹਿੰਦੀਆਂ ਕਲਾਂ ਵਿਚ ਮੈਂ ਵੀ ਆਪਣਾ ਬਸਤਾ ਚੁਕ ਝੂਠਾ ਝੂਠਾ ਜਿਹਾ ਬਾਹਰ ਨੂੰ ਹੋ ਤੁਰਿਆ। ਕੁਝ ਅੱਗੇ ਜਾ ਕੇ ਇਕਬਾਲ ਮੇਰੇ ਨਾਲ ਰਲ ਗਿਆ। ਕਿੰਨੀ ਹੀ ਦੂਰ ਤਕ ਅਸੀਂ ਇਕ ਦੂਸਰੇ ਨਾਲ ਬੋਲੇ ਨਹੀਂ। ਉਸਨੂੰ ਆਪਣੇ ਨਾਲ ਨਾਲ ਤੁਰਦੇ ਹੋਏ ਨੂੰ ਮੈਂ ਆਪਣੀ ਛਾਂ ਦੀ ਤਰ੍ਹਾਂ ਫ਼ਜ਼ੂਲ ਸਮਝ ਰਿਹਾ ਸੀ, ਸਗੋਂ ਜਾਪਦਾ ਸੀ ਜਿਵੇਂ ਉਹ ਮੈਨੂੰ ਚਿੜ੍ਹਾਉਣ ਲਈ ਨਾਲ ਤੁਰਿਆ ਹੋਵੇ।

ਇਕਬਾਲ ਨਾਲ ਸੰਬੰਧਿਤ ਪਹਿਲੀ ਜਮਾਤ ਦੀ ਮੈਨੂੰ ਹੋਰ ਕੋਈ ਖਾਸ ਗੱਲ ਯਾਦ ਨਹੀਂ ਆ ਰਹੀ। ਪਰ ਇਹ ਗੱਲ ਨਿਸਚਤ ਜਾਪਦੀ ਹੈ ਕਿ ਸਾਡੀ ਦੋਹਾਂ ਦੀ ਦੋਸਤੀ ਉਸ ਦਿਨ ਤੋਂ ਹੋ ਗਈ ਸੀ। ਮੇਰੀ ਸ਼ਕਲ ਸੂਰਤ, ਪਹਿਰਾਵੇ ਤੇ ਸਲੀਕੇ ਤੋਂ ਉਸਨੇ ਜਾਣ ਲਿਆ ਹੋਵੇਗਾ ਕਿ ਮੈਂ 'ਚੰਗੇ ਘਰੋਂ' ਹਾਂ ਤੇ ਇਸ ਵਿਚ ਇਕ ਤਰਸ ਦੀ ਭਾਵਨਾ ਮਿਲ ਜਾਣ ਕਾਰਨ ਉਸਨੇ ਮੈਨੂੰ ਦੋਸਤ ਵਜੋਂ ਅਪਣਾ ਲਿਆ ਸੀ। ਮੇਰੇ ਲਈ ਉਸਨੂੰ ਦੋਸਤ ਬਣਾਉਣਾ ਵੀ ਤਾਂ ਭਾਗਾਂ ਵਾਲੀ ਗੱਲ ਹੀ ਸੀ।

ਪਹਿਲੀ ਜਮਾਤ ਵਿਚ ਇਸ ਤੋਂ ਬਾਅਦ ਤੇ ਅਗਲੀਆਂ ਤਿੰਨ ਜਮਾਤਾਂ ਦੌਰਾਨ ਮੈਂ ਭਾਵੇਂ ਬਹੁਤ ਹੁਸ਼ਿਆਰ ਵਿਦਿਆਰਥੀ ਸਾਬਤ ਹੋਇਆ ਪਰ ਇਕਬਾਲ ਦੀ ਅਜਿਹੀ ਧਾਂਕ ਜੰਮ ਗਈ ਸੀ ਕਿ ਉਹ ਅਜਿੱਤ ਜਾਪਦਾ ਸੀ। ਮੇਰੇ ਮਨ ਦੇ ਧੁਰ ਅੰਦਰ ਜਿਵੇਂ ਉਹ ਘਰ ਕਰਕੇ ਮੇਰੇ ਵਿਅਕਤਿਤਵ 'ਤੇ ਹਾਵੀ ਹੋ ਗਿਆ ਸੀ। ਏਥੋਂ ਤਕ ਕਿ ਉਹ ਜਿਵੇਂ ਮੇਰਾ ਇਕ ਲਘੂ ਆਦਰਸ਼ ਹੀ ਬਣ ਗਿਆ ਸੀ।

ਚੌਥੀ ਜਮਾਤ ਤਕ ਮੈਂ ਤੇ ਇਕਬਾਲ ਜਮਾਤ ਦੇ ਮਨੀਟਰ ਰਹੇ। ਪਰ ਮੈਂ ਹਮੇਸ਼ਾ ਜਾਂ ਤਾਂ ਛੋਟਾ ਮਨੀਟਰ ਹੁੰਦਾ ਸੀ ਜਾਂ ਉਸਦੀ ਗ਼ੈਰ-ਹਾਜ਼ਰੀ ਵਿਚ ਮੁਖ-ਮਨੀਟਰੀ ਕਰਦਾ ਸਾਂ। ਵਿਦਿਆਰਥੀ ਮੇਰੇ ਰੁਹਬ ਹੇਠਾਂ ਨਹੀਂ ਸੀ ਆਉਂਦੇ। ਇਕਬਾਲ ਨਾਲ ਹਮੇਸ਼ਾ ਮੈਨੂੰ ਇਕ ਚਿੜ੍ਹ ਤੇ ਕਿੜ ਰਹੀ,

ਪਰ ਅਜੀਬ ਗੱਲ ਸੀ ਕਿ ਉਹ ਮੈਨੂੰ ਇਕ ਹੀਰੋ ਭਾਂਤੀ ਵੀ ਜਾਪਦਾ ਸੀ। ਲਗਦਾ ਸੀ ਜਿਵੇਂ ਮਨੁੱਖ ਨੂੰ ਇਸੇ ਤਰ੍ਹਾਂ ਦਾ ਹੋਣਾ ਚਾਹੀਦਾ ਹੈ।

ਹਿਸਾਬ ਦਾ ਕੋਈ ਸਵਾਲ ਹੋਵੇ, ਮਾਸਟਰ ਜੀ ਨੇ ਰਕਮ ਲਿਖਾਈ ਨਹੀਂ ਤੇ ਇਕਬਾਲ ਦੋ ਮਿੰਟ ਵਿਚ ਸਵਾਲ ਕਢਕੇ ਖੜਾ ਨਹੀਂ ਹੋਇਆ। ਫਿਰ ਮਾਸਟਰ ਜੀ ਉਸਦਾ ਸਵਾਲ ਦੇਖਕੇ ਉਸਨੂੰ ਬਾਕੀਆਂ ਦੇ ਸਵਾਲ ਦੇਖਣ ਲਈ ਆਦੇਸ਼ ਕਰਦੇ। ਮੈਨੂੰ ਨਹੀਂ ਯਾਦ ਆਉਂਦਾ ਕਿ ਮੈਂ ਇਕ ਵਾਰੀ ਵੀ ਉਸਤੋਂ ਪਹਿਲਾਂ ਸਵਾਲ ਕਢਿਆ ਹੋਏ। ਬਹੁਤ ਵਾਰ ਉਚੇਚੀ ਕੋਸ਼ਿਸ਼ ਕੀਤੀ ਪਰ ਹਫੜਾ ਦਫੜੀ ਵਿਚ ਗ਼ਲਤ ਹੱਲ ਕਢਕੇ ਉਸ ਤੋਂ ਪਹਿਲਾਂ ਅਧਿਆਪਕ ਅੱਗੇ ਲਿਜਾਂਦਾ ਪਰ ਅੱਗੋਂ ਹਮੇਸ਼ਾ ਸ਼ਰਮਿੰਦਗੀ ਤੇ ਨਮੋਸ਼ੀ ਸਹਿਣੀ ਪੈਂਦੀ।

ਮੈਂ ਅਕਸਰ ਸੋਚਦਾ ਰਹਿੰਦਾ ਕਿ ਇਕਬਾਲ ਕਿਉਂ ਹੈ ? ਜੇਕਰ ਉਹ ਨਾ ਹੁੰਦਾ ਤਾਂ ਜਮਾਤ ਵਿਚ ਮੇਰੀ ਬੱਲੇ ਬੱਲੇ ਹੁੰਦੀ। ਪਰ ਅਜੀਬ ਗੱਲ ਸੀ ਕਿ ਇਹ ਮੈਨੂੰ ਪਿਆਰਾ ਪਿਆਰਾ ਵੀ ਲਗਦਾ। ਮੈਨੂੰ ਲਗਦਾ ਉਹ ਇਕ ਮਸ਼ੀਨ ਸੀ ਜੋ ਨਿਰੋਲ ਹਿੰਦਸਿਆਂ ਦੀ ਬਣੀ ਹੋਈ ਹੈ। ਪਰ ਉਹ ਇਕ ਤਿਤਲੀ ਦੀ ਤਰ੍ਹਾਂ ਸੁਹਣਾ ਵੀ ਸੀ ਜੋ ਫੜਿਆ ਨਹੀਂ ਸੀ ਜਾਂਦਾ।

ਪਤਾ ਨਹੀਂ ਇਸ ਗੱਲ ਦਾ ਮੁੱਢ ਕਿਵੇਂ ਤੇ ਕਦੋਂ ਬੱਝਾ ਹੋਏ ਪਰ ਸਾਡੇ ਸੰਬੰਧਾਂ ਵਿਚ ਇਕ ਕੋਮਲਤਾ ਤੇ ਖ਼ੂਬਸੂਰਤੀ ਵੀ ਪ੍ਰਵੇਸ਼ ਕਰ ਗਈ ਸੀ। ਛੁੱਟੀ ਹੁੰਦੀ ਤਾਂ ਅਸੀਂ ਦੋਵੇਂ ਇਕਠੇ ਗੱਲਾਂ ਬਾਤਾਂ ਕਰਦੇ ਘਰਾਂ ਵਲ ਨੂੰ ਜਾਂਦੇ। ਜਿਥੋਂ ਸਾਡੇ ਆਪੋ ਆਪਣੇ ਘਰਾਂ ਨੂੰ ਰਾਹ ਛੁਟਦੇ ਸਨ, ਅਸੀਂ ਇਕ ਦੂਜੇ ਨੂੰ ਮੁਸਕਰਾਂਦੇ 'ਜੈ ਹਿੰਦ' ਕਹਿੰਦੇ ਤੇ ਨਿਖੜ ਜਾਂਦੇ।

ਵਿਆਜ, ਖੇਤਰਫਲ ਤੇ ਲਾਭ ਹਾਨੀ ਦੇ ਸਵਾਲ ਉਹ ਫਟਾ ਫਟ ਕਢ ਦਿੰਦਾ ਸੀ। 'ਕੰਮ ਤੇ ਦਿਨਾ ਦੇ ਸਵਾਲ ਮੈਨੂੰ ਬੜੇ ਹੀ ਜਟਿਲ ਜਾਪਦੇ ਸਨ। ਮੈਨੂੰ ਇਹੋ ਜਿਹੇ ਸਵਾਲਾਂ ਵਿਚ ਬੜੇ ਹੀ ਵਿਰੋਧਾਭਾਸ ਨਜ਼ਰ ਆਉਂਦੇ ਤੇ ਜਦ ਵੀ ਅਧਿਆਪਕ ਨੇ ਇਹੋ ਜਹੇ ਸਵਾਲ ਲਿਖਾਉਣੇ ਮੇਰੀ ਬੁਧੀ ਚਕਰਾ ਜਾਂਦੀ। ਪਰ ਇਕਬਾਲ ਲਈ ਇਹ ਸਵਾਲ ਜਿਵੇਂ ਸਾਧਾਰਨ ਜਮ੍ਹਾਂ ਘਟਾਉ ਦੇ ਤੁਲ ਹੀ ਸਨ। ਕਿਥੋਂ ਉਹ ਗੁੰਝਲਾਂ ਝਟ ਪਟ ਹੀ ਫੜ ਲੈਂਦਾ ਸੀ, ਮੈਂ ਦੰਗ ਰਹਿ ਜਾਂਦਾ।

ਇਕ ਵਾਰੀ ਚੌਥੀ ਦੇ ਅਧਿਆਪਕ ਨੇ 'ਕੰਮ ਤੇ ਦਿਨ' ਦਾ ਇਕ ਬੜਾ ਹੀ ਕਠਿਨ ਸਵਾਲ ਲਿਖਾਇਆ। ਇਬਾਰਤ ਲਿਖਾਕੇ ਉਸਨੇ ਮੈਨੂੰ ਤੇ ਇਕਬਾਲ ਨੂੰ ਕਿਹਾ ਕਿ ਅਸੀਂ ਆਪ ਸਵਾਲ ਹੱਲ ਕਰ ਲੈਣ ਤੋਂ ਬਾਦ ਦੋ ਦੋ ਕਤਾਰਾਂ ਦੇ ਸਵਾਲ ਦੇਖੀਏ। ਇਹ ਆਦੇਸ਼ ਦੇ ਕੇ ਉਹ ਆਪ ਚਾਹ ਪੀਣ ਚਲਾ ਗਿਆ। ਸਵਾਲ ਕਢਣ ਉਪਰੰਤ ਅਸੀਂ ਆਪਣੀ ਆਪਣੀ ਮਨੀਟਰੀ ਦੇ ਖੇਤਰ ਵਿਚ ਆਉਂਦੀਆਂ ਕਤਾਰਾਂ ਦੇ ਸਵਾਲ ਦੇਖਣ ਲਗ ਪਏ। ਕਰੀਬ ਦਸ ਮਿੰਟ ਵਿਚ ਇਕਬਾਲ ਦੇ ਸਾਰੇ ਮੁੰਡਿਆਂ ਨੇ ਆਪਣੇ ਆਪਣੇ ਸਵਾਲ ਦਿਖਾ ਲਏ ਤੇ ਉਹ ਬੈਠ ਗਏ। ਪਰ ਮੇਰੀਆਂ ਕਤਾਰਾਂ ਦੇ ਕਿਸੇ ਮੁੰਡੇ ਨੇ ਵੀ ਸਵਾਲ ਠੀਕ ਨਾ ਕਢਿਆ। ਮੈਂ ਉਹ ਸਾਰੇ ਹੀ ਖੜੇ ਕਰ ਦਿਤੇ। ਉਹ ਖੜੇ ਖੜੇ ਮੂੰਹ ਵਿਚ ਸਲੇਟੀਆਂ ਪਾ ਪਾ ਸੋਚਦੇ, ਫਿਰ ਉਂਗਲਾਂ ਤੇ ਗਿਣਦੇ, ਕੁਝ ਲਿਖਦੇ, ਮੇਟਦੇ, ਚੋਰ ਅੱਖ ਨਾਲ ਮੇਰੇ ਵਲ ਵੇਖਦੇ ਤੇ ਇਕ ਲੰਬੀ ਸਾਰੀ ਲਕੀਰ ਜਹੀ ਵਾਹ ਕੇ ਮੇਰੇ ਵਲ ਆਉਂਦੇ ਪਰ ਸਵਾਲ ਫਿਰ ਗ਼ਲਤ ਹੁੰਦਾ। ਮੈਂ ਤੇ ਇਕਬਾਲ ਆਪੋ ਵਿਚ ਗੱਪਾਂ ਮਾਰਨ ਰੁਝ ਗਏ। ਕਿੰਨਾ ਹੀ ਸਮਾਂ ਬੀਤ ਗਿਆ ਪਰ ਕੋਈ ਵੀ ਸਵਾਲ ਠੀਕ ਨਾ ਕਢ ਸਕਿਆ। ਇਕਬਾਲ ਮੇਰੇ ਤੇ ਵਿਅੰਗ ਕਰੇ ਕਿ ਮੇਰੇ ਮੁੰਡੇ ਕਿੰਨੇ ਨਾਲਾਇਕ ਹਨ। ਵਿਦਿਆਰਥੀਆਂ ਦੀਆਂ ਲੱਤਾਂ ਥੱਕ ਗਈਆਂ

ਸਨ ਤੇ ਉਹ ਬਾਰੀ ਬਾਰੀ ਉਪਰ ਨੂੰ ਚੁੱਕਦੇ ਸਨ।

ਆਖਰਕਾਰ ਅਧਿਆਪਕ ਵੀ 'ਚਾਹ ਪੀ ਕੇ' ਆ ਗਿਆ। ਉਸਨੇ ਆਉਂਦਿਆਂ ਹੀ ਸਾਰੇ ਖੜੇ ਮੁੰਡਿਆਂ ਨੂੰ ਤੱਕਕੇ ਨਾ ਆ ਦੇਖਿਆ ਨਾ ਤਾਅ, ਵੱਟ ਵੱਟ ਕੇ ਪਹਿਲੇ ਹੀ ਮੁੰਡੇ ਦੇ ਚਪੇੜਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਤੇ ਸਲੇਟ ਖੋਹਕੇ ਉਸਦਾ ਸਵਾਲ ਦੇਖਣ ਲਗ ਪਿਆ ਪਰ ਉਹ ਤਾਂ ਠੀਕ ਸੀ। ਇਸ ਤੋਂ ਬਾਅਦ ਸਾਰਿਆਂ ਵਿਦਿਆਰਥੀਆਂ ਦੇ ਸਵਾਲ ਦੇਖੇ, ਉਹ ਸਭ ਠੀਕ ਸਨ। ਮੈਂ ਇਕ ਦਮ ਜਾਣ ਗਿਆ ਕਿ ਸਵਾਲ ਮੈਂ ਹੀ ਗ਼ਲਤ ਕਢਿਆ ਹੈ ਤੇ ਆਪਣੇ ਗ਼ਲਤ ਜਵਾਬ ਨਾਲ ਹੀ ਬਾਕੀਆਂ ਦੇ ਮਿਲਾ ਰਿਹਾ ਸਾਂ। ਮਾਸਟਰ ਨੇ ਮੇਰੀ ਵਲ ਆਉਂਦਿਆਂ ਕੜਕ ਕੇ ਕਿਹਾ, ''ਇੰਨ੍ਹਾਂ ਨੂੰ ਕਿਉਂ ਖੜਾ ਕੀਤਾ ਈ ਓਏ ? ਕਰ ਆਪਣੀ ਸਲੇਟ ਉਰੇ।'' ਭਿੱਜੀ ਹੋਈ ਬਿੱਲੀ ਦੀ ਤਰ੍ਹਾਂ ਮੈਂ ਸਹਿਮ ਗਿਆ, ਹੁਣ ਵੀ ਗਿੱਚੀ 'ਚ ਪਈਆਂ, ਹੁਣ ਵੀ ਪਈਆਂ। ਪਰ ਮਨੀਟਰ ਹੋਣ ਕਾਰਨ ਮੇਰਾ ਜਿਹੜਾ 'ਪਰੈਸਟੀਜ' ਬਣ ਚੁੱਕਾ ਸੀ ਮਾਸਟਰ ਜੀ ਨੇ ਸ਼ਾਇਦ ਉਸਨੂੰ ਠੇਸ ਪਹੁੰਚਾਣੀ ਜਾਇਜ਼ ਨਹੀਂ ਸਮਝੀ। ਉਸਨੇ ਗੁੱਸਾ ਵਿਚ ਹੀ ਪੀ ਕੇ ਮੈਨੂੰ ਕੇਵਲ ਏਨਾ ਹੀ ਕਿਹਾ, ''ਸਹੁਰਿਆ ਮੁੰਡਿਆਂ ਨੂੰ ਐਵੇਂ ਖੜਿਆਂ ਕਰ ਛੱਡਿਆ, ਹੋਰ ਨਹੀਂ ਤਾਂ ਇਕਬਾਲ ਨਾਲ ਹੀ ਜਵਾਬ ਮਿਲਾ ਲੈਂਦਾ।'' ਮਨ ਵਿਚ ਮੈਂ ਪਾਣੀ ਪਾਣੀ ਹੋ ਰਿਹਾ ਸਾਂ। ਇਕਬਾਲ ਸਾਹਮਣੇ ਮੈਂ ਜਿਵੇਂ ਬਹੁਤ ਹੀ ਤੁਛ ਜਹੀ ਚੀਜ਼ ਬਣ ਗਿਆ ਹੋਵਾਂ, ਇਕ ਗਿਠਮੁਠੀਆ ਜਿਸਦਾ ਇਕਬਾਲ ਨਾਲ ਕੋਈ ਟਾਕਰਾ ਨਹੀਂ ਸੀ। ਅਗਲੇ ਦਿਨ ਕੋਈ ਵੀ ਵਿਦਿਆਰਥੀ ਮੇਰੀਆਂ ਕਤਾਰਾਂ ਵਿਚ ਬਹਿਣ ਲਈ ਤਿਆਰ ਨਾ ਹੋਏ। ਟੱਪ ਟੱਪਕੇ ਸਭ ਇਕਬਾਲ ਦੀ ਕਤਾਰ ਵਲ ਨੂੰ ਹੀ ਭੱਜਣ।

ਉਂਝ ਸਾਡੀ ਆਪਸੀ ਦੋਸਤੀ ਉਸੇ ਤਰ੍ਹਾਂ ਪ੍ਰਫੁਲਿਤ ਹੁੰਦੀ ਰਹੀ ਪਰ ਮਾਨਸਿਕ ਤੌਰ ਤੇ ਮੈਂ ਜ਼ਰੂਰ ਉਸਤੋਂ ਦੂਰ ਹੁੰਦਾ ਜਾ ਰਿਹਾ ਸਾਂ ਜਾਂ ਸ਼ਾਇਦ ਨੇੜੇ ਕਿਉਂਕਿ ਉਹ ਮੇਰੇ ਮਨ ਅੰਦਰ ਹੋਰ ਘੁਸ ਘੁਸਕੇ ਬੈਠ ਰਿਹਾ ਸੀ। ਇਕਬਾਲ ਮੇਰੇ ਸੁੰਦਰ ਕਪੜੇ ਦੇਖਦਾ, ਮੇਰਾ ਸੁਹਣਾ ਬਸਤਾ, ਪੀਲੜ ਗਾਚੀ ਨਾਲ ਪੋਚੀ ਫੱਟੀ ਵੇਖਦਾ, ਹਰੇ ਰੰਗ ਦੀ ਪਥਰੀ ਦੀ ਸਲੇਟ ਵੇਖਦਾ ਤਾਂ ਮੇਰੇ 'ਤੇ ਮਨ ਹੀ ਮਨ ਵਿਚ ਰਸ਼ਕ ਕਰਦਾ, ਹਮੇਸ਼ਾ ਮੇਰੇ ਨਾਲ ਹੀ ਨਾਲ ਮੇਰੀ ਛਾਂ ਵਾਂਗ ਰਹਿੰਦਾ।

ਜੇ ਹਿਸਾਬ ਵਿਚ ਇਕਬਾਲ ਮੈਨੂੰ ਹਿੰਦਸਿਆਂ ਦਾ ਹੀ ਇਕ ਮਜਮੂਆ ਦਿਸਦਾ ਸੀ ਤਾਂ ਖੇਡਾਂ ਵਿਚ ਵੀ ਉਹ ਲਾਸਾਨੀ ਸੀ। ਗੁੱਲੀ ਡੰਡਾ ਖੇਡਦਿਆਂ ਉਹ ਡੰਡਾ ਮਾਰਕੇ ਗੁੱਲੀ ਸਿਵਿਆਂ ਤਕ ਭੁੜਕਾ ਦਿੰਦਾ। ਮੈਨੂੰ ਲਗਦਾ ਜਿਵੇਂ ਮੈਨੂੰ ਉਸਨੇ ਇਸ ਜੀਵੰਤ ਸੰਸਾਰ ਤੋਂ ਬਾਹਰ ਧਕੇਲ ਦਿੱਤਾ ਹੋਵੇ। ਜਿਵੇਂ ਉਹ ਕਲਪਨਾ ਵਿਚ ਗੁੱਲੀ ਨਾਲ ਧਰਤੀ ਨਾਪ ਰਿਹਾ ਹੋਵੇ, ਤੇ ਕਦੀ ਨਾ ਕਦੀ ਜ਼ਰੂਰ ਧਰਤੀ ਤੇ ਆਸਮਾਨ ਦੀ ਵਿੱਥ ਮਿਟਾਏਗਾ। ਕਈ ਵਾਰ ਇੱਕੋ ਹੀ ਟੋਣਾ ਮਾਰਕੇ ਉਹ ਏਨੀ ਦੂਰ ਤਕ ਮੇਰੀ 'ਸੈਰ ਕਰਾਉਂਦਾ' ਕਿ ਬੜੀ ਸਖਾਵਤ ਨਾਲ ਫ਼ਿਰ ਉਹ ਕਹਿੰਦਾ, ''ਚੱਲ ਦੂਜਾ ਟੋਣਾ ਤੈਨੂੰ ਮੁਆਫ਼ !'' ਲਾਚਾਰ ਜਿਹਾ ਮੈਂ ਕਦੀ ਸਿਵਿਆਂ ਵਲ ਕਦੀ ਝਾੜੀਆਂ ਵਲ ਦੌੜ ਜਾਂਦਾ। ਪਿੜੀ ਲਾਗੇ ਡੰਡਾ ਲਈ ਖੜਾ ਇਕਬਾਲ ਮੈਨੂੰ ਅਪਹੁੰਚ ਜਾਪਦਾ ਸੀ। ਪਿੜੀ ਜਿਵੇਂ ਜ਼ਿੰਦਗੀ ਦੇ ਮਹਾਨ ਲਕਸ਼ਾਂ ਦੀ ਚਿੰਨ੍ਹ ਹੋਵੇ ਤੇ ਜਿਸ ਕੋਲ ਅਪੜਨਾ ਇਕਬਾਲ ਲਈ ਖੱਬੇ ਹੱਥ ਦਾ ਕੰਮ ਸੀ।

ਇਕ ਵਾਰ ਮੈਨੂੰ ਯਾਦ ਹੈ ਕਿ ਉਹ ਦੋ ਤਿੰਨ ਦਿਨ ਸਕੂਲ ਨਹੀਂ ਸੀ ਆਇਆ। ਸਾਰਾ ਸਾਰਾ

ਦਿਨ ਜਮਾਤ ਵਿਚ ਮੇਰਾ ਜੀਅ ਨਾ ਲਗਦਾ। ਸਕੂਲ ਸੁੰਨਾ ਸੁੰਨਾ ਲਗਦਾ। ਮੇਰੇ ਨਾਲ ਕੋਈ ਵੀ ਖੇਡਣ ਵਾਲਾ ਨਹੀਂ ਸੀ, ਕੋਈ ਵੀ ਹੁਸ਼ਿਆਰ ਮੁੰਡਿਆਂ ਵਾਲੀਆਂ ਬਚਪਨ ਦੀਆਂ ਜਗਿਆਸਾ ਭਰੀਆਂ ਗੱਲਾਂ ਕਰਨ ਵਾਲਾ 'ਬੁਧੀਵਾਨ' ਨਹੀਂ ਸੀ। ਮਨ ਵਿਚ ਖੋਹ ਜਹੀ ਪੈਂਦੀ। ਪਰ ਅਜੀਬ ਗੱਲ ਸੀ ਕਿ ਜਦ ਉਹ ਸਕੂਲ 'ਚ ਹੁੰਦਾ ਤਾਂ ਕਈ ਵਾਰੀ ਮਨ 'ਚ ਖ਼ਿਆਲ ਆਉਂਦਾ ਕਿ ਕਿੰਨਾ ਚੰਗਾ ਹੋਵੇ ਜੇ ਇਕਬਾਲ ਨਾ ਹੀ ਹੋਏ, ਜਮਾਤ ਵਿਚ ਮੇਰਾ ਰੁਹਬ ਹੋਏ। ਪਰ ਹੈਰਾਨੀ ਸੀ ਕਿ ਇਹ ਸ਼ਾਇਦ ਪਹਿਲਾ ਮੌਕਾ ਸੀ ਕਿ ਉਹ ਜਮਾਤ ਵਿਚੋਂ ਗ਼ੈਰ ਹਾਜ਼ਰ ਰਿਹਾ ਸੀ ਤੇ ਮੇਰਾ ਚਿੱਤ ਕਿਤੇ ਵੀ ਟਿਕ ਨਹੀਂ ਸੀ ਰਿਹਾ।

ਪਰ ਜਿਸ ਦਿਨ ਉਹ ਸਕੂਲ ਪ੍ਰਗਟ ਹੋਇਆ ਤਾਂ ਵਿਦਿਆਰਥੀਆਂ ਵਿਚ ਇਹ ਚਰਚਾ ਆਮ ਛਿੜੀ ਹੋਈ ਸੀ, "ਇਕਬਾਲ ਕੇ ਘਰ ਕੁਕੜੀ ਨੇ ਆਂਡਾ ਨਹੀਂ ਦਿਤਾ ਇਸ ਲਈ ਉਹ ਸਕੂਲ ਨਹੀਂ ਆਇਆ।" "ਕਿਉਂ ?" "ਕਿਉਂਕਿ ਆਂਡਾ ਵੇਚ ਕੇ ਉਸਨੇ ਫ਼ੀਸ ਤਾਰਨੀ ਸੀ।" ਤੇ ਸਾਰੇ ਵਿਦਿਆਰਥੀ ਉਚੀ ਉਚੀ ਹੱਸਣ ਲਗ ਪਏ। "ਤੇ ਹੁਣ ਕੁਕੜੀ ਨੇ ਆਂਡਾ ਦੇ ਦਿਤਾ ਏ ?" "ਨਹੀਂ, ਦੋ ਤਿੰਨ ਦਿਨ ਉਹ ਉਡੀਕਦੇ ਰਹੇ ਤੇ ਓੜਕ ਉਨ੍ਹਾਂ ਨੂੰ ਕੁਕੜੀ ਵੇਚਣੀ ਪਈ," ਖੂਹੀ ਤੇ ਬੈਠੇ ਮੁੰਡੇ ਹੋਰ ਉਚੀ ਉਹੀ ਹੱਸਣ ਲਗ ਪਏ। 'ਤਾਂ ਫਿਰ ਕੁਕੜੀ ਵੇਚਕੇ ਫ਼ੀਸ ਤਾਰੀ ਉ !" "ਹੀ...ਹੀ"...ਹੀ" ਉਹ ਇਸ ਤਰ੍ਹਾਂ ਦੇ ਮਖੌਲ ਕਰ ਰਹੇ ਸਨ ਪਰ ਇਕਬਾਲ ਦੀਆਂ ਨਜ਼ਰਾਂ ਤੋਂ ਉਹਲੇ। ਉਸਦੇ ਸਾਹਮਣੇ ਇਹੋ ਜਹੀਆਂ ਗੱਲਾਂ ਕਰਨ ਦਾ ਕਿਸੇ ਦਾ ਹੀਆ ਹੀ ਨਹੀਂ ਸੀ ਪੈਂਦਾ—ਉਸਦਾ ਜਲੌ ਹੀ ਐਸਾ ਸੀ।

ਪਰ ਮੇਰੇ ਲਈ ਇਹ ਗੱਲ ਬੜੀ ਹੀ ਅਲੋਕਾਰ ਸੀ। ਇਹ ਵੀ ਹੋ ਸਕਦਾ ਹੈ ਕਿ ਫ਼ੀਸ ਤਾਰਨ ਲਈ ਕਿਸੇ ਦੇ ਘਰ ਚਾਰ ਆਨੇ ਵੀ ਨਾ ਹੋਣ ? ਇਹ ਕਿਵੇਂ ਹੋ ਸਕਦਾ ਹੈ ? ਮੇਰੇ ਮਨ ਵਿਚ ਅੱਚਵੀ ਜਹੀ ਲਗ ਗਈ, ਮੈਂ ਇਹ ਗੱਲ ਜ਼ਰੂਰ ਹੀ ਇਕਬਾਲ ਤੋਂ ਪੁਛਾਂਗਾ। ਸਾਰੀ ਛੁੱਟੀ ਵੇਲੇ ਘਰਾਂ ਨੂੰ ਜਾਂਦਿਆਂ ਮੈਂ ਉਸਨੂੰ ਬਹੁਤ ਜ਼ੋਰ ਦੇ ਕੇ ਪੁਛਿਆ ਕਿ ਕੀ ਇਹ ਆਂਡੇ ਤੇ ਫੀਸ ਵਾਲੀ ਗੱਲ ਠੀਕ ਸੀ ?

ਇਹ ਗੱਲ ਠੀਕ ਹੀ ਸੀ—ਇਕਬਾਲ ਨੇ ਇਕਬਾਲ ਕਰ ਲਿਆ ਸੀ, ਇਕ ਦੁਖੀ ਮਨ ਨਾਲ। "ਤਾਂ ਫਿਰ ਤੂੰ ਅਗਲੇ ਸਾਲ ਬੜੇ ਸਕੂਲੇ ਪੰਜਵੀਂ ਜਮਾਤ 'ਚ ਕਿਵੇਂ ਦਾਖਲ ਹੋਵੇਂਗਾ ? ਉਥੇ ਤਾਂ ਸੁਣਿਆ ਫੀਸ ਵੀ ਤਿੰਨ ਰੁਪਏ ਹੋ ਜਾਵੇਗੀ ?" ਸਹਿਜਸੁਭਾ ਮੇਰੇ ਮਨ ਵਿਚ ਉਠਿਆ ਪ੍ਰਸ਼ਨ ਮੈਂ ਉਸ ਤੋਂ ਪੁਛਿਆ। "ਮੈਂ ਅੱਗੇ ਪੜ੍ਹਨਾ ਹੀ ਨਹੀਂ।" ਉਸਨੇ ਰੁੱਖੇਪਨ ਨਾਲ ਕਿਹਾ। "ਫਿਰ ਕੀ ਕਰਿਆ ਕਰੇਂਗਾ ?" ਮੈਂ ਹੈਰਾਨ ਸਾਂ ਮੇਰੀ ਉਮਰ ਦੇ ਮੁੰਡਿਆਂ ਦਾ ਪੜ੍ਹਨ ਤੋਂ ਸਿਵਾ ਹੋਰ ਵੀ ਕੋਈ ਕੰਮ ਹੋ ਸਕਦਾ ਸੀ। " ਘਰ ਦੇ ਕਹਿੰਦੇ ਨੇ ਕਿ ਤੈਨੂੰ ਖੋਤੇ ਲੈ ਦੇਣੇ ਹਨ, ਭੱਠੇ ਤੋਂ ਇੱਟਾਂ ਢੋਇਆ ਕਰਾਂਗਾ।" ਮੈਂ ਚੁਪ ਰਿਹਾ—ਮੋੜ ਆ ਗਿਆ ਸੀ। ਇਕਬਾਲ ਨੇ ਬੁਲ੍ਹਾਂ ਵਿਚ ਮੁਸਕਰਾਹਟ ਲਿਆ ਕੇ ਕਿਹਾ, "ਚੰਗਾ, ਜੈ ਹਿੰਦ।" "ਜੈ ਹਿੰਦ" ਮੈਂ ਉਦਾਸੀ ਨਾਲ ਬੋਲਿਆ। ਤੇ ਘਰ ਜਾਂਦਿਆਂ ਮੈਂ ਸੋਚ ਰਿਹਾ ਸਾਂ ਅਗਲੇ ਸਾਲ ਜਮਾਤ ਵਿਚ ਮੈਂ ਸਭ ਤੋਂ ਹੁਸ਼ਿਆਰ ਹੋਵਾਂਗਾ, ਸਭ ਤੋਂ ਪਹਿਲਾਂ ਹਿਸਾਬ ਦੇ ਸਵਾਲ ਕਢਿਆ ਕਰਾਂਗਾ, ਮੇਰੀ ਬੱਲੇ ਬੱਲੇ ਹੋਵੇਗੀ, ਵਿਦਿਆਰਥੀ ਮੈਥੋਂ ਤ੍ਰਹਿਣਗੇ। ਪਰ ਇਕਬਾਲ ਤੋਂ ਬਿਨਾਂ ਮੇਰਾ ਦੋਸਤ ਕੌਣ ਹੋਵੇਗਾ ?........

………ਤੇ ਫਿਰ ਮੈਂ ਵੱਡੇ ਸਕੂਲ 'ਚ ਦਾਖਲ ਹੋ ਗਿਆ। ਇਕਬਾਲ ਸੱਚ ਮੁਚ ਹੀ ਪੰਜਵੀਂ ਜਮਾਤ 'ਚ ਦਾਖਲ ਨਹੀਂ ਸੀ ਹੋਇਆ। ਹੋਰ ਵੀ ਕਈ ਵਿਦਿਆਰਥੀ ਝੜ ਗਏ। ਮੇਰੀ ਮਨੋਇਛਾ ਮੁਤਾਬਕ ਮੈਂ ਜਮਾਤ ਵਿਚ ਸਭ ਤੋਂ ਅੱਗੇ ਹੋ ਗਿਆ, ਮੇਰਾ ਕੋਈ ਸਾਨੀ ਨਹੀਂ ਸੀ, ਮੇਰੇ ਲਾਗੇ ਵੀ ਕੋਈ ਨਹੀਂ ਸੀ ਅਪੜਦਾ। ਪਰ ਇਕਬਾਲ ਮੇਰੇ ਮਨ ਦੇ ਖੂੰਜੇ ਵਿਚ ਉਵੇਂ ਦਾ ਉਵੇਂ ਬੈਠਾ ਰਿਹਾ। ਮਿਡਲ ਕਲਾਸਾਂ ਵਿਚ ਹਰ ਰੋਜ਼ ਨਵੇਂ ਤੋਂ ਨਵੇਂ ਗੁੰਝਲਦਾਰ ਸਵਾਲ ਸਿਖਕੇ ਅਸੀਂ ਪੌੜੀਆਂ ਤੇ ਪੌੜੀਆਂ ਚੜ੍ਹ ਰਹੇ ਸਾਂ। ਪਰ ਮੈਨੂੰ ਜਾਪਦਾ ਇਕਬਾਲ ਫਿਰ ਵੀ ਮੈਥੋਂ ਅਗਲੇ ਡੰਡੇ ਤੇ ਅੱਗੇ ਹੀ ਅੱਗੇ ਜਾ ਰਿਹਾ ਹੈ, ਉਹ ਮੈਥੋਂ ਪਹਿਲਾਂ ਸਭ ਕੁਝ ਸਿਖਦਾ ਜਾ ਰਿਹਾ ਹੈ।

ਇਕਬਾਲ ਨੂੰ ਮੈਂ ਲਗਾਤਾਰ ਹਰ ਰੋਜ਼ ਖੋਤਿਆਂ ਤੇ ਇੱਟਾਂ ਢੋਈ ਲਿਜਾਂਦਾ ਵੇਖਦਾ—ਲਾਲ ਪੱਗ, ਤੇੜ ਕੱਛਾ, ਘਸਮੈਲਾ ਜਿਹਾ ਕੁੜਤਾ, ਸਾਰੇ ਕਪੜਿਆਂ ਦਾ ਭਾਵੇਂ ਕੋਈ ਵੀ ਰੰਗ ਹੋਵੇ, ਉਹ ਜਿਵੇਂ ਇਕੋ ਹੀ ਮਟਿਆਲੇ ਰੰਗ ਵਿਚ ਰੰਗੇ ਹੋਣ। ਪਰ ਜਦ ਉਸਦੇ ਖੋਤੇ ਮੇਰੇ ਲਾਗੇ ਆਉਂਦੇ, ਉਹ ਵਾਹੋ ਦਾਹੀ ਉਨ੍ਹਾਂ ਦੀਆਂ ਟੰਗਾਂ ਵਿਚ ਜ਼ੋਰ ਜ਼ੋਰ ਦੀ ਪਰੈਣਾਂ ਮਾਰਦਾ ਤੇ ਅੱਖਾਂ ਵਿਚ ਇਕ ਲਿਸ਼ਕ ਲਈ, ਬੁਲ੍ਹਾਂ ਤੇ ਮੁਸਕਰਾਹਟ ਤੇ ਮੂੰਹ ਨੀਵਾਂ ਪਈ 'ਜੈ ਹਿੰਦ' ਕਹਿੰਦਾ ਹੋਇਆ ਮੇਰੇ ਕੋਲੋਂ ਤੇਜ਼ੀ ਨਾਲ ਗੁਜ਼ਰ ਜਾਂਦਾ। ਮੈਨੂੰ ਲਗਦਾ ਜਿਵੇਂ ਅੱਜ ਮੈਂ ਜਿਹੜੀ ਜਿਉਮੈਟਰੀ ਦੀ ਸ਼ਕਲ ਬੜੀ ਮਗਜ਼ ਖਪਾਈ ਕਰਕੇ ਸਿਖੀ ਹੈ, ਇਕਬਾਲ ਨੂੰ ਉਹ ਪਹਿਲਾਂ ਹੀ ਆਉਂਦੀ ਹੈ, ਅੱਜ ਮੈਂ ਜਿਹੜਾ ਅਲਜਬਰੇ ਦਾ ਸਮੀਕਰਣ ਬਾਰੇ ਨਵਾਂ ਤਰੀਕਾ ਸਿਖਿਆ ਹੈ, ਇਕਬਾਲ ਉਸਤੋਂ ਪਹਿਲਾਂ ਹੀ ਜਾਣੂ ਹੈ। ਉਹ ਮੇਰੀ ਤੁੱਛ ਬੁਧੀ ਵੱਲ ਵੇਖਕੇ ਮੁਸਕਾ ਕੇ ਭੱਜ ਜਾਂਦਾ ਹੈ। ਮੈਂ ਆਪਣੇ ਆਪ ਨੂੰ ਨੀਵਾਂ ਹੀ ਨੀਵਾਂ ਮਹਿਸੂਸ ਕਰਦਾ।

ਅਜੀਬ ਸ਼ੈਅ ਸੀ ਇਕਬਾਲ !

ਸਾਲਾਂ ਬਧੀ ਮੈਂ ਹਰ ਰੋਜ਼ ਸਕੂਲ ਜਾਂਦਾ ਤੇ ਇਕਬਾਲ ਬਿਨਾਂ ਨਾਗਾ ਖੋਤੇ ਤੇ ਇੱਟਾਂ ਢੋਂਦਾ। ਪਰ ਉਹ ਮੇਰੀ ਕਲਪਨਾ ਤੋਂ ਬਾਹਰ ਨਹੀਂ ਸੀ। ਲਗਦਾ ਜਿਵੇਂ ਉਹ ਬਿਨਾਂ ਸਕੂਲ ਗਿਆਂ ਵੱਡੇ ਤੋਂ ਵੱਡਾ ਗਣਿਤਕਾਰ ਬਣ ਗਿਆ ਹੋਵੇ। ਦਸਵੀਂ ਜਮਾਤ ਵਿਚ ਮੈਨੂੰ ਫੈਕਟਰਾਂ ਦੇ ਸਵਾਲ ਬੜੇ ਹੀ ਦਿਲਚਸਪ ਲਗਦੇ। ਸਾਰੇ ਫੈਕਟਰਾਂ ਨੂੰ ਵੱਖ ਵੱਖ ਕਰਕੇ ਜਦ ਮੈਂ ਉਨ੍ਹਾਂ ਨੂੰ ਬਰੈਕਟਾਂ ਵਿਚ ਨਿਖੇੜਦਾ ਤਾਂ ਇਕ ਅਜੀਬ ਬੌਧਿਕ ਸੰਤੁਸ਼ਟੀ ਹੁੰਦੀ। ਪਰ ਮੇਰੇ ਅੱਗੇ ਇਕਬਾਲ ਛਾਇਆ ਰਹਿੰਦਾ, ਜਿਵੇਂ ਉਹ ਮੈਨੂੰ ਮੂੰਹ ਚਿੜਾ ਕੇ ਕਹਿ ਰਿਹਾ ਹੋਵੇ, 'ਇਹ ਵੀ ਕੋਈ ਸਵਾਲ ਹੈ ਜਿਸਨੂੰ ਕਢਕੇ ਖੁਸ਼ ਪਿਆ ਹੁੰਦਾ ਏਂ ? ਆ ਤਾਂ ਕੱਢ ਮੇਰੇ ਨਾਲ ਇੰਡੀਸਜ਼ ਦੇ ਸਵਾਲ, ਸਰਡਜ਼ ਦੇ ਸਵਾਲ, ਤੇ ਜਿਉਮੈਟਰੀ ਦੀਆਂ ਐਕਸਰਸਾਈਜ਼ਾਂ।' ਤੇ ਜਦ ਉਹ ਰਾਹ ਵਿਚ ਮੈਨੂੰ ਖੋਤੇ ਨਾਲ ਖੋਤਾ ਹੋਇਆ ਮਿਲਦਾ ਤਾਂ ਉਸਦੀਆਂ ਅੱਖਾਂ ਦੀ ਲਿਸ਼ਕ ਮੈਨੂੰ ਚੁੰਧਿਆ ਦੇਂਦੀ। ਉਹ ਖੋਤਿਆਂ ਦੇ ਅੰਨ੍ਹੇ ਵਾਹ ਪਰੈਣਾਂ ਮਾਰਦਾ, ਬੁਲ੍ਹਾਂ ਤੇ ਮੁਸਕਰਾਹਟ ਲਿਆ ਨੀਵੀਂ ਪਾ ਕੇ ਮੈਨੂੰ "ਜੈ ਹਿੰਦ" ਕਹਿੰਦਾ ਭੱਜ ਜਾਂਦਾ।

………ਤੇ ਫ਼ਿਰ ਮੈਂ ਕਾਲਜ ਦਾਖ਼ਲ ਹੋ ਗਿਆ। ਪਰ ਮੇਰੇ ਮਨ ਦੇ ਸ਼ਿਕੰਜੇ ਵਿਚ ਉਹ ਉਸੇ ਤਰ੍ਹਾਂ ਜਕੜਿਆ ਰਿਹਾ ਸੀ। ਕਾਲਜ ਵਿਚ ਕੈਲਕੂਲਸ ਦੇ ਸਵਾਲ ਮੈਨੂੰ ਬੜੇ ਹੀ ਦਾਰਸ਼ਨਿਕ ਜਹੀਆਂ ਅੜਾਉਣੀਆਂ ਜਾਪਦੇ। ਮੈਨੂੰ ਮਹਿਸੂਸ ਹੁੰਦਾ ਜਿਵੇਂ ਇਹ ਸਵਾਲ ਕਢਦਿਆਂ ਜ਼ਿੰਦਗੀ ਦੇ ਪੇਚੀਦਾ ਭੇਦ ਖੁਲਦੇ ਜਾ ਰਹੇ ਹੋਣ, ਮੈਂ ਰੁੱਖਾਂ, ਪੰਛੀਆਂ ਤੇ ਹੋਰ ਜੜ੍ਹ ਚੇਤਨ ਵਸਤਾਂ

ਵਲ ਬੜੀ ਅਸਚਰਜ ਦ੍ਰਿਸ਼ਟੀ ਨਾਲ ਵੇਖਦਾ ਸੋਚਦਾ ਕਿੰਨਾ ਰਹੱਸਮਈ ਜਗਤ ਹੈ ! ਪਰ ਇਕਬਾਲ ? ਉਹ ਤਾਂ ਜਿਵੇਂ ਸਭ ਕੁਝ ਜਾਣਦਾ ਹੈ। ਕੈਲਕੂਲਸ ਦੇ ਸਵਾਲ ਤੇ ਜ਼ਿੰਦਗੀ ਦੀਆਂ ਗੁੰਝਲਾਂ ਉਹ ਬੜੀ ਆਸਾਨੀ ਨਾਲ ਖੋਲ੍ਹ ਸਕਦਾ ਹੈ।

ਕਾਲਜ ਦੇ ਕਈ ਸਾਲਾਂ ਦੌਰਾਨ ਮੈਂ ਪਿੰਡ ਨਹੀਂ ਗਿਆ ਜਾਂ ਜੇ ਗਿਆ ਤਾਂ ਇਕਬਾਲ ਨੂੰ ਨਹੀਂ ਦੇਖ ਸਕਿਆ।

ਮੈਂ ਇੰਜਨੀਅਰਿੰਗ ਪਾਸ ਕਰ ਲਈ।

ਮੈਂ ਬਹੁਤ ਖੁਸ਼ ਸਾਂ ਕਿ ਮੈਂ ਜ਼ਿੰਦਗੀ ਦੇ ਸਾਰੇ ਇਮਤਿਹਾਨ ਮੁਕਾ ਲਏ ਹਨ ਤੇ ਹੁਣ ਮੈਂ ਜੁਟ ਜਾਣਾ ਹੈ ਕਮਾਈਆਂ ਕਰਨ।

ਪਿੰਡ ਆਇਆ ਤਾਂ ਪਿੰਡ ਦੇ ਦੋਸਤ ਯਾਰ ਫ਼ੀਸਟ ਮੰਗਣ। ਖ਼ੈਰ ਮੈਂ ਫ਼ੀਸਟ ਦਾ ਪ੍ਰਬੰਧ ਕਰ ਦਿਤਾ। ਪਰ ਮੇਰੇ ਮਨ ਵਿਚ ਰਹਿ ਰਹਿ ਕੇ ਇਕਬਾਲ ਦਾ ਖ਼ਿਆਲ ਆਵੇ। ਮੈਂ ਸੋਚਿਆ ਇਸ ਜਸ਼ਨ ਵਿਚ ਉਸਨੂੰ ਜ਼ਰੂਰ ਸ਼ਾਮਿਲ ਕਰਨਾ ਹੈ। ਉਹ ਮੇਰਾ ਲੰਗੋਟੀਆ ਯਾਰ ਹੀ ਨਹੀਂ, ਉਹ ਜਿਵੇਂ ਮੇਰੇ ਆਪੇ ਦਾ ਇਕ ਹਿੱਸਾ ਸੀ—ਮੇਰੀਆਂ ਗਣਿਤਕ ਅਭਿਲਾਸ਼ਾਵਾਂ ਦਾ ਸਾਕਾਰ ਰੂਪ। ਉਸਦਾ ਘਰ ਸਾਡੇ ਘਰ ਤੋਂ ਬਹੁਤ ਦੂਰ ਸੀ ਤੇ ਮੈਂ ਅਜੇ ਤਕ ਉਸਦੇ ਘਰ ਨਹੀਂ ਸੀ ਗਿਆ। ਸ਼ਾਮ ਪਈ ਤਾਂ ਮੈਂ ਇਕ ਛੋਟੇ ਮੁੰਡੇ ਕੋਲ ਸੁਨੇਹਾ ਘੱਲਿਆ ਕਿ ਅੱਜ ਰਾਤ ਉਹ ਮੇਰੇ ਕੋਲ ਆਵੇ।

ਰਾਤ ਨੂੰ ਅਸੀਂ ਪੰਜ ਛੇ ਜਣੇ ਸ਼ਰਾਬ ਪੀ ਰਹੇ ਸਾਂ ਤੇ ਏਧਰ ਉਧਰ ਦੀਆਂ ਗੱਪਾਂ ਮਾਰ ਰਹੇ ਸਾਂ। ਚਾਣਚਕ ਸਾਹਮਣੇ ਦਰਵਾਜ਼ੇ ਤੋਂ ਚਿਕ ਉਠੀ ਤੇ ਅੱਗੇ ਇਕਬਾਲ ਖੜਾ ਸੀ, ਲਾਲ ਪੱਗ, ਘਸਮੈਲੀ ਜਹੀ ਕਮੀਜ਼, ਤੇੜ ਪਜਾਮਾ ਜੋ ਕਿ ਕੱਛੇ ਦਾ ਹੀ ਇਕ ਵਿਸਤਾਰ ਰੂਪ ਜਾਪਦਾ ਸੀ। ਸਾਰੇ ਕਪੜੇ ਜਿਵੇਂ ਇਕੋ ਹੀ ਮਟਿਆਲੇ ਰੰਗ ਵਿਚ ਡੁੱਬੇ ਹੋਏ ਹੋਣ। ਹਾਂ ਉਸਦੇ ਦਾੜ੍ਹੀ ਵੀ ਉਗ ਆਈ ਸੀ ਪਰ ਇਸ ਤਰ੍ਹਾਂ ਕਿ ਉਹ ਆਪਣੀ ਵਿਸ਼ੇਸ਼ ਹੋਂਦ ਨਹੀਂ ਸੀ ਜਤਾ ਰਹੀ। ਉਹ ਬਹੁਤ ਹੀ ਝੇਂਪ ਰਿਹਾ ਸੀ ਤੇ ਸਾਨੂੰ ਸ਼ਰਾਬ ਪੀਂਦਿਆਂ ਵੇਖਕੇ ਜਕਦਾ ਜਕਦਾ ਨਿੱਕੇ ਨਿੱਕੇ ਕਦਮੀਂ ਅੱਗੇ ਵਧਿਆ।

ਮੈਂ ਉਸਨੂੰ ਫੜਕੇ ਕੋਲ ਮੰਜੇ ਤੇ ਬਿਠਾਇਆ ਤੇ ਕਿਹਾ, "ਸੁਣਾ ਕੀ ਹਾਲ ਏ ? ਸੰਗਦਾ ਕਿਉਂ ਏਂ ? ਬੈਠ ਮੇਰੇ ਕੋਲ, ਤੈਨੂੰ ਪਤੈ ਮੈਂ ਅੱਜ ਇੰਜਨੀਅਰਿੰਗ ਪਾਸ ਕੀਤੀ ਏ ਤੇ ਮੈਂ ਇਸ ਖ਼ੁਸ਼ੀ ਵਿਚ ਫ਼ੀਸਟ ਕਰ ਰਿਹਾ ਹਾਂ। ਮੈਂ ਸੋਚਿਆ ਮੈਂ ਆਪਣਾ ਪੁਰਾਣਾ ਯਾਰ ਜ਼ਰੂਰ ਹੀ ਸੱਦਣਾ ਹੈ ਇਸਖੁਸ਼ੀ ਦੇ ਮੌਕੇ ਤੇ।" ਇਕਬਾਲ ਇਹ ਸੁਣਕੇ ਇਕ ਰੁਖਾ ਹਾਸਾ ਹੱਸਿਆ, "ਲੈ..... ਲੈ...... ਲੈ..... ਲੈ..... ਮੈਂ ਕਿਹਾ ਪਤਾ ਨਹੀਂ ਕੋਈ ਮਕਾਨ ਮਕੂਨ ਪਾਉਣਾ ਏ ਤੇ ਇੱਟਾਂ ਢੋਣ ਵਾਸਤੇ ਕਹਿਣਾ ਹੋਊ। ਇਹ ਸ਼ਰਾਬ ਰਹਿਣ ਦੇ ਤੂੰ, ਮੈਂ ਨਹੀਂ ਪੀਣੀ। ਤੁਸੀਂ ਹੋਏ ਪਾੜ੍ਹੇ, ਲਿਖੇ ਪੜ੍ਹੇ ਬੰਦੇ ਪੀਓ ਤੁਸੀਂ, ਮੇਰਾ ਵਿਚ ਕੀ ਕੰਮ ?" ਉਹ ਮੇਰੀਆਂ ਬਾਹਵਾਂ ਵਿਚੋਂ ਛੁਟਦਾ ਜਾਵੇ ਪਰ ਮੈਂ ਜ਼ੋਰ ਨਾਲ ਉਸਨੂੰ ਬਿਠਾ ਹੀ ਲਿਆ। "ਲੈ ਇਸ ਵਿਚ ਕਿਹੜੀ ਗੱਲ ਐ। ਤੂੰ ਤਾਂ ਧੁਰੋਂ ਪੜ੍ਹਿਆ ਆਇਆਂ।" ਮੈਂ ਗੰਭੀਰਤਾ ਨਾਲ ਕਿਹਾ ਜਿਸਤੇ ਉਹ ਖਿਸਿਆਣੀ ਜਹੀ ਹਾਸੀ ਹੱਸਿਆ।

ਦੋ ਕੁ ਪੈਗ ਪੀਕੇ ਉਹ ਕੁਝ ਤਣ ਗਿਆ ਤੇ ਪਹਿਲੀ ਸੰਗ ਲੱਥ ਗਈ। ਫ਼ਿਰ ਇਕ ਖੰਘੂਰਾ ਜਿਹਾ ਮਾਰਕੇ ਕਹਿਣ ਲੱਗਾ, "ਭਲਾ ਇਕ ਗੱਲ ਦਸ। ਮਿੱਟੀ ਦੇ ਇਕ ਖੋਤੇ ਦਾ ਜੇ ਇਕ ਫੇਰਾ ਤਿੰਨ ਰੁਪਏ ਬਾਰਾਂ ਆਨੇ ਦਾ ਹੋਵੇ ਤਾਂ 69 ਫੇਰਿਆਂ ਦੇ ਕਿੰਨੇ ਪੈਸੇ ਬਣੇ ?" ਇਕ ਦਮ ਤਾਂ ਮੈਨੂੰ ਲੱਗਾ

ਜਵੇਂ ਇਕਬਾਲ ਮੇਰਾ ਇਮਤਿਹਾਨ ਲੈ ਰਿਹਾ ਹੋਵੇ । ਮੈਂ ਕੋਈ ਗ਼ੌਰ ਨਹੀਂ ਕੀਤਾ, ਉਹ ਮੇਰੇ ਮੂੰਹ ਵਲ ਬਿਟ ਬਿਟ ਤਕ ਰਿਹਾ ਸੀ। ਪਰ ਮੇਰੇ ਨਾਲ ਵਾਲੇ ਇਕ ਦਸਵੀਂ 'ਚ ਪੜ੍ਹਦੇ ਮੁੰਡੇ ਨੇ ਗਿਣਤੀ ਮਿਣਤੀ ਕਰਕੇ ਕਿਹਾ, "258 ਰੁਪਏ 75 ਪੈਸੇ ।" ਇਕਬਾਲ ਕੁਝ ਸੁਕੜ ਗਿਆ ਤੇ ਬੋਲਿਆ, "ਅੱਛਾ ਠੀਕ ਹੈ ਤਾਂ ਖੁਸ਼ਹਾਲ ਸਿੰਘ ਦਾ ਹਿਸਾਬ ਹੀ ਠੀਕ ਹੈ। ਮੈਂ ਉਸਦੇ ਨਵੇਂ ਘਰ ਲਈ ਇਕ ਮਹੀਨੇ ਤੋਂ ਭਰਤੀ ਪਾਉਣ ਲਈ ਮਿੱਟੀ ਢੋਅ ਰਿਹਾ ਹਾਂ ਤੇ ਅੱਜ ਜਦ ਹਿਸਾਬ ਕਰਨ ਲੱਗੇ ਤਾਂ ਉਸਨੇ ਕਿਹਾ ਕਿ 258 ਰੁਪਏ 75 ਪੈਸੇ ਬਣਦੇ ਹਨ। ਪਰ ਮੇਰੇ ਹਿਸਾਬ ਨਾਲ ਮੈਨੂੰ ਕੁਝ ਵਧ ਪੈਸੇ ਬਣਦੇ ਲਗਦੇ ਸਨ। ਮੈਨੂੰ ਲੱਗਾ ਉਹ ਐਵੇਂ ਅਲਸੇਟ ਪਾ ਰਿਹਾ ਹਿਸਾਬ ਵਿਚ। ਤਾਂ ਫਿਰ ਉਹ ਠੀਕ ਹੀ ਹੋਇਆ।" ਇਕਬਾਲ ਇਹ ਕਹਿ ਰਿਹਾ ਸੀ ਤੇ ਮੈਂ ਉਸਦਾ ਮੂੰਹ ਹੀ ਵੇਖਦਾ ਰਹਿ ਗਿਆ ਸੀ। ਕਿਥੇ ਗਿਆ ਹੈ ਮੇਰਾ ਇਕਬਾਲ ਜਿਹੜਾ ਖੇਤਰਫਲ, ਵਿਆਜ, ਲਾਭ ਹਾਨੀ ਤੇ 'ਕੰਮ ਤੇ ਦਿਨ' ਦੇ ਸਵਾਲ ਫੋਰੇ ਵਿਚ ਕਢ ਦਿੰਦਾ ਸੀ ? ਕਿੱਥੇ ਹੈ ਇਕਬਾਲ ਜਿਹੜਾ ਮੇਰੀ ਕਲਪਨਾ ਵਿਚ ਜਿਉਮੈਟਰੀ ਦੀਆਂ ਐਕਸਰਸਾਈਜ਼ਾਂ, ਅਲਜਬਰੇ ਦੇ ਜਟਿਲ ਸਮੀਕਰਣ ਤੇ ਕੈਲਕੁਲਸ ਦੀਆਂ ਦਾਰਸ਼ਨਿਕ ਗੁੰਝਲਾਂ ਖੋਲ੍ਹ ਕੇ ਰਖ ਦਿੰਦਾ ਸੀ ? ਤੇ ਮੈਨੂੰ ਉਸਦੀਆਂ ਅੱਖਾਂ ਵਿਚੋਂ ਉਹ ਲਿਸ਼ਕ ਵੀ ਗ਼ਾਇਬ ਦਿਸੀ ਜੋ ਅੱਜ ਤਕ ਮੈਂ ਵੇਖਦਾ ਰਿਹਾ ਸਾਂ। ਉਸਦੀਆਂ ਅੱਖਾਂ ਦਾ ਰੰਗ ਵੀ ਉਸਦੇ ਚਿਹਰੇ ਵਰਗਾ ਤੇ ਉਸਦੇ ਕਪੜਿਆਂ ਵਰਗਾ ਮਟਿਆਲਾ ਜਾਪਣ ਲੱਗ ਪਿਆ ਸੀ।

ਪਿੰਡ ਤੇ ਡਾਕਘਰ ਬੰਡਾਲਾ (ਜਲੰਧਰ)

●

ਕਹਾਣੀ/**ਇਕ ਵਰ੍ਹਾ ਹੋਰ**/ਸਮੀਰਾ ਅੱਜ਼ਾਮ

[**ਕੁਝ ਲੇਖਕ ਬਾਰੇ**—ਸਮੀਰਾ ਅੱਜ਼ਾਮ ਇਕ ਫਲਸਤੀਨੀ ਰਫ਼ੂਜਣ ਸੀ । ਉਹ 1934 ਵਿਚ ਪੈਦਾ ਹੋਈ। ਉਹ ਚੌਧਵੇਂ ਵਰ੍ਹੇ ਵਿਚ ਸੀ ਜਦੋਂ ਉਸ ਨੂੰ ਲਿਬਨਾਨ ਆਉਣਾ ਪਿਆ । ਉਮਰ ਦਾ ਬਾਕੀ ਸਮਾਂ ਉਹ ਲਿਬਨਾਨ ਵਿਚ ਹੀ ਰਹੀ ਤੇ ਲਿਖਦੀ ਰਹੀ। ਏਥੇ ਹੀ 1967 ਵਿਚ ਤੇਤੀ ਵਰ੍ਹਿਆਂ ਦੀ ਛੋਟੀ ਜਿਹੀ ਉਮਰ ਵਿਚ ਇਕ ਕਾਰ-ਹਾਦਸੇ ਵਿਚ ਉਸ ਦੀ ਮੌਤ ਹੋ ਗਈ।

ਉਸ ਦੇ ਦੋ ਨਾਵਲ ਤੇ ਚਾਰ ਕਹਾਣੀਆਂ ਦੀਆਂ ਕਿਤਾਬਾਂ ਛਪੀਆਂ। ਉਸ ਦੀ ਆਖ਼ਰੀ ਕਿਤਾਬ "ਆਦਮੀ ਤੇ ਵਕਤ" ਨਾਂ ਹੇਠ ਛਪੀ।

ਹਥਲੀ ਕਹਾਣੀ ਉਸ ਦੇ ਦੂਜੇ ਕਹਾਣੀ ਸੰਗ੍ਰਹਿ ਵਿਚੋਂ ਹੈ ਜੋ 1955 ਵਿਚ ਬੇਰੂਤ ਵਿਚ ਛਪਿਆ। ਇਸ ਕਹਾਣੀ ਵਿਚ ਉਸ ਬੜੀ ਨਿਪੁਣਤਾ ਨਾਲ ਮੱਜ਼ਾਹ ਨੂੰ ਅਤਿ ਉਦਾਸ ਸੁਰ ਵਿਚ ਬੁਣਿਆ ਹੈ। ਬਿਲਾਸ਼ੱਕ, ਇਸ ਕਹਾਣੀ ਵਿਚ ਘਟਨਾਵਾਂ ਦੀ ਸੈਟਿੰਗ ਵਜੋਂ ਅਰਬ ਦੇ ਈਸਾਈਆਂ ਦੀ ਇਸਰਾਈਲ ਤੋਂ ਜੇਰੋਸ਼ਲੱਮ ਦੇ ਪੁਰਾਣੇ ਸ਼ਹਿਰ ਦੀ ਪਵਿਤਰ ਥਾਵਾਂ ਦੀ ਯਾਤਰਾ ਨੂੰ ਲਿਆ ਗਿਆ ਹੈ; ਤਾਜ਼ੀਆਂ ਘਟਨਾਵਾਂ ਵਾਪਰ ਜਾਣ ਤੋਂ ਪਹਿਲਾਂ ਮੈਂਡਲੇਲਬੌਮ ਗੇਟ ਵਿਛੜੇ ਪਰਿਵਾਰਾਂ ਤੇ ਦੋਸਤਾਂ ਦੇ ਵਕਤੀ-ਮਿਲਾਪ ਦਾ ਕੇਂਦਰ ਰਿਹਾ ਹੈ। ਇਸ ਵਰਣਨ ਪਿਛੇ ਅਸਲ ਵਿਚ ਫ਼ਲਸਤੀਨੀ ਰਫ਼ਿਊਜੀਆਂ ਦਾ ਅਕਹਿ ਦਰਦ ਲੁਕਿਆ ਹੋਇਆ ਹੈ।]

ਦੱਰਾ ਦੇ ਕਸਟਮ ਆਫਿਸ ਅੱਗੇ ਜਾਂਚ-ਪੜਤਾਲ ਲਈ ਕਾਰਾਂ ਦੀ ਇਕ ਕਤਾਰ ਲੱਗ ਗਈ ਸੀ। ਇਕ ਕਾਰ ਵਿਚ ਭੂਰੇ ਰੰਗ ਦੀ ਬੁੱਕਲ ਮਾਰੀ ਇਕ ਔਰਤ ਗਠੜੀ ਜਿਹੀ ਬਣ ਕੇ ਬੈਠੀ ਸੀ। ਜ਼ਾਹਿਰ ਸੀ ਕਿ ਉਹ ਕੁਝ ਘਬਰਾਹਟ ਜਿਹੀ ਵਿਚ ਸੀ। ਪਿਛਲੇ ਸ਼ੀਸ਼ੇ ਵਿਚੋਂ ਦੀ ਉਸ ਉਤਾਵਲੇ ਜਿਹੇ, ਮੁਲਾਇਮ ਵਾਲੇ ਉਸ ਸੀਰੀਆਈ ਇਨਸਪੈਕਟਰ ਨੂੰ ਤੱਕਿਆ ਜਿਹੜਾ ਸਮਾਨ ਉੱਤੇ ਓਪਰੀ ਜਿਹੀ ਝਾਤ ਮਾਰ ਕੇ ਹੁਣ ਉਸ ਥੁੰਨ ਕੇ ਭਰੇ ਹੋਏ ਸੂਟਕੇਸ ਵੱਲ ਇਸ਼ਾਰਾ ਕਰ ਰਿਹਾ ਸੀ ਜਿਸ ਨੂੰ ਬੰਦ ਕਰਨ ਲਈ ਉਸ ਦੁਆਲੇ ਕਸ ਕੇ ਰੱਸਾ ਬੰਨ੍ਹਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ। ਬੁੱਢੀ ਨੇ ਤਾਕੀ ਦੇ ਸ਼ੀਸ਼ੇ ਨੂੰ ਉਂਗਲ ਨਾਲ ਠਕੋਰਕੇ ਡਰਾਈਵਰ ਨੂੰ ਕੋਲ ਬੁਲਾਉਣ ਦਾ ਇਸ਼ਾਰਾ ਕੀਤਾ :

"ਕੀ ਚਾਹੁੰਦੇ ਨੇ ਪੁੱਤਰ ਇਹ ?" ਬੁੱਢੀ ਨੇ ਪੁਛਿਆ।

"ਕੁਝ ਨਹੀਂ, ਆਪਣੀ ਡਿਊਟੀ ਪੁਗਾਉਂਦੇ ਨੇ, ਹੁਣੇ ਫਾਰਗ ਕਰ ਦੇਣਗੇ," ਡਰਾਈਵਰ ਨੇ ਕਿਹਾ।

"ਇਹਨਾਂ ਟੋਕਰੀ ਤਾਂ ਨਹੀਂ ਫਰੋਲੀ ?"

"ਨਹੀਂ, ਪੁਛਦੇ ਸੀ ਕਿ ਇਹਦੇ 'ਚ ਕੀ ਏ ? ਤੇ ਮੈਂ ਆਖ ਦਿੱਤਾ ਸੀ—ਸਿਰਫ ਉੱਬਲੇ ਹੋਏ ਆਂਡੇ, ਖਜੂਰ ਦੀਆਂ ਪੇਸਟਰੀਆਂ, ਅਨਾਨਾਸ ਦਾ ਗੁੱਦਾ...... ਤੇ, ਤੇ ..... ਤੂੰ ਸੌ ਵਾਰੀ ਤਾਂ ਗਿਣੀਆਂ ਸਨ ਮੇਰੇ ਸਾਹਮਣੇ ?"

"ਪਰ ਪੁੱਤਰ, ਤੂੰ ਕਾਫ਼ੀ ਦਾ ਨਾਂ ਲੈਣਾ ਤਾਂ ਭੁੱਲ ਈ ਗਿਆ ਏਂ। ਤੈਨੂੰ ਪਤਾ ਏ ਉੱਥੇ ਕਾਫ਼ੀ ਬੜੀ ਕੀਮਤੀ ਚੀਜ਼ ਏ, ਸੋਨੇ ਨਾਲੋਂ ਵੀ ਵੱਧ। ਮੈਂ 'ਮੇਰੀ' ਲਈ ਦੋ ਕਿੱਲੋ ਕਾਫ਼ੀ ਲੈ ਚੱਲੀ ਆਂ; ਉਹਨੂੰ ਬਹੁਤ ਚੰਗੀ ਲਗਦੀ ਏ। ਹਰ ਸਵੇਰ ਜਦੋਂ ਉਹ ਜਾਗਦੀ ਤਾਂ ਸਭ ਤੋਂ ਪਹਿਲਾਂ ਉਹ ਤੀਲਾਂ ਦੀ ਡੱਬੀ ਚੁੱਕ ਸਟੋਵ ਬਾਲਦੀ ਤੇ ਕਾਫ਼ੀ ਉੱਬਲਣੀ ਧਰ ਦਿੰਦੀ। ਕਾਫ਼ੀ ਬਣਾ ਕੇ ਸਭ ਤੋਂ ਪਹਿਲਾ ਕੱਪ ਮੈਨੂੰ ਦਿੰਦੀ, ਫਿਰ ਬਾਕੀ ਸਾਰਿਆਂ ਨੂੰ ਤੇ ਬਚਦੀ ਸਾਰੀ ਆਪ ਪੀ ਲੈਂਦੀ।"

ਬੁੱਢੀ ਨੇ ਹਾਉਕਾ ਲਿਆ ਤੇ ਫਿਰ ਆਪਣੀ ਕਾਲੇ ਰੰਗ ਦੀ ਸ਼ਾਲ ਦੇ ਲੜ ਨਾਲ ਚਿਹਰੇ ਦੀ ਝੁਰੜੀ ਵਿਚੋਂ ਦੀ ਹੇਠਾਂ ਨੂੰ ਵਗ ਆਇਆ ਹੰਝੂ ਪੂੰਝਿਆ।

ਸਾਮਾਨ ਦੀ ਜਾਂਚ-ਪੜਤਾਲ ਹੋ ਚੁੱਕਣ ਤੋਂ ਬਾਅਦ ਡਰਾਈਵਰ ਆਪਣੀ ਸੀਟ 'ਤੇ ਬੈਠਾ; ਟੋਪੀ ਠੀਕ ਕਰ ਕੇ ਕਾਰ ਸਟਾਰਟ ਕੀਤੀ। ਕਾਰ ਉਥੋਂ ਜਾਰਡਨ ਦੀ ਸਰਹੱਦ ਤਕ ਪੱਸਰੇ ਹੋਏ ਸ਼ਹਿਰ ਵਿਚੋਂ ਦੀ ਗੁਜ਼ਰਦੀ ਸੜਕ ਉਤੇ ਦੌੜ ਪਈ।

ਬੁੱਢੀ ਨੇ ਤਿੰਨ ਵਾਰ ਆਪਣੇ ਝੁਰੜੀਆਂ ਵਾਲੇ ਹੱਥਾਂ ਨੂੰ ਚਿਹਰੇ ਉਤੇ ਫੇਰਿਆ ਤੇ ਫਿਰ ਬੋਲੀ, "ਹੋਰ ਕਿੰਨੇ ਘੰਟੇ ਲੱਗ ਜਾਣਗੇ, ਪੁੱਤਰ ?"

ਡਰਾਈਵਰ ਬਿਨਾਂ ਉਸ ਵੱਲ ਮੁੜਿਆਂ ਹੀ ਬੋਲਿਆ, "ਹੁਣ ਇਕ ਵੱਜਿਆ ਏ। ਅਸੀਂ ਸ਼ਾਮ ਦੇ ਛੇ ਵਜੇ ਤੱਕ 'ਆਮਾਨ' ਅੱਪੜ ਜਾਵਾਂਗੇ। ਪਰ ਉਹ ਵੀ ਤਾਂ ਜੇ ਰਾਹ ਵਿਚ ਕੋਈ ਰੁਕਾਵਟ ਨਾ ਪਈ ਤੇ 'ਰਮਥਾ' ਦੇ ਕਸਟਮ ਆਫਿਸ ਅੱਗੇ ਜਾਰਡਨ ਦੀ ਪੁਲਿਸ ਨੇ ਨਾ ਰੋਕਿਆ।"

"ਉਹ ਵੀ ਸਾਡੀਆਂ ਸਾਰੀਆਂ ਚੀਜ਼ਾਂ ਫਰੋਲਣਗੇ ?" ਬੁੱਢੀ ਨੇ ਪੁੱਛਿਆ।

"ਉਹਨਾਂ ਦੀ ਡਿਊਟੀ ਜੁ ਏ।"

"ਤਾਂ ਇੰਝ ਕਰੀਂ ਪੁੱਤਰ, ਤੂੰ ਉਹਨਾਂ ਨੂੰ ਟੋਕਰੀ ਨਾ ਫਰੋਲਣ ਦੇਈਂ। ਊਂਝ ਈ ਦੱਸ ਦੇਈਂ

ਕਿ ਮੈਂ ਮੇਰੀ ਵਾਸਤੇ ਕੀ ਕੁਝ ਲੈ ਕੇ ਚੱਲੀ ਆਂ, ਪਈ ਉੱਬਲੇ ਹੋਏ......"

"ਉੱਬਲੇ ਹੋਏ ਆਂਡੇ, ਖਜੂਰ ਦੀਆਂ ਪੇਸਟਰੀਆਂ, ਅਨਾਨਾਸ ਦਾ ਗੁੱਦਾ ਤੇ ਕਾਫ਼ੀ......" ਡਰਾਈਵਰ ਨੇ ਝੱਟ ਸਭ ਚੀਜ਼ਾਂ ਗਿਣਾ ਦਿੱਤੀਆਂ।

"ਕੁਝ ਸੇਬ ਵੀ ਹਨ ਤੇ ਬੱਚਿਆਂ ਲਈ ਕੁਝ ਕੱਪੜੇ ਵੀ : 'ਕਰੀਮ' ਲਈ ਸੂਟ; ਉਹਦੇ ਵਰਗਾ ਹੀ 'ਇਲਿਆਸ' ਲਈ ਤੇ 'ਅਬਦੁਲ ਨੂਰ' ਲਈ ਲਾਲ ਰੰਗ ਦੀ ਜੈਕਟ। ਪਤਾ ਨਹੀਂ ਕਿਉਂ ਅਬਦੁਲ ਨੂਰ ਮੈਨੂੰ ਬਹੁਤ ਪਿਆਰਾ ਲਗਦਾ ਏ। ਸ਼ਾਇਦ ਏਸ ਕਰ ਕੇ ਕਿ ਉਸ ਦਾ ਵੀ ਉਹੋ ਨਾਂ ਏ ਜੋ ਉਸ ਦੇ ਨਾਨੇ ਦਾ ਸੀ। ਉਹ ਪਿਛਲੇ ਤੋਂ ਪਿਛਲੇ ਵਰ੍ਹੇ ਕਰਿਸਮੱਸ ਦੇ ਦਿਨੀਂ ਜੰਮਿਆ ਸੀ। ਸਾਨੂੰ ਵਾਇਰਲੈੱਸ 'ਤੇ ਫ਼ੌਜੀਆਂ ਦੇ ਫੈਮਿਲੀ ਪ੍ਰੋਗਰਾਮ ਵਿਚ ਉਸ ਦੇ ਜਨਮ ਦੀ ਖ਼ਬਰ ਮਿਲੀ ਸੀ। ਮੈਂ ਤਾਂ ਨਹੀਂ ਸੀ ਇਹ ਪ੍ਰੋਗਰਾਮ ਸੁਣਿਆ ਪਰ ਮੇਰੇ ਇਕ ਦੋਸਤ ਨੇ ਦੱਸਿਆ ਸੀ। ਉਦੋਂ ਮੈਂ ਮੇਰੀ ਦੀ ਸਿਹਤਯਾਬੀ ਲਈ ਖ਼ੁਦਾ ਅੱਗੇ ਦੋ ਵਾਰ ਸਜਦੇ ਵਜੋਂ ਮਿੱਟੀ ਨੂੰ ਚੁੰਮਿਆ ਸੀ। ਮੇਰੀ ਨੇ ਤਿੰਨ ਜਣੇਪੇ ਬਿਲਕੁਲ ਇਕੱਲੀ ਨੇ ਕੱਟੇ ਨੇ। ਉਸ ਦੀ ਸੱਸ ਮਰ ਚੁੱਕੀ ਏ ਤੇ ਮੈਂ ਉਸ ਦੀ ਮਾਂ ਉਸ ਤੋਂ ਬਹੁਤ ਦੂਰ ਸਾਂ। ਸੱਤ ਵਰ੍ਹੇ ਹੋ ਗਏ ਨੇ ਸਾਨੂੰ ਵਿਛੜਿਆਂ। ਬੱਸ ਉਸ ਦੀ ਸ਼ਾਦੀ ਹੋ ਜਾਣ ਦੇ ਵੇਲੇ ਤੋਂ। ਹੁਣ ਉਸ ਕੋਲ ਕਰੀਮ ਏ, ਇਲਿਆਸ ਏ, ਅਬਦੁਲ ਨੂਰ ਏ...... ਪਰ ਸੱਤ ਵਰ੍ਹੇ! ਸੱਤ ਵਰ੍ਹੇ ਕੋਈ ਥੋੜ੍ਹਾ ਸਮਾਂ ਤਾਂ ਨਹੀਂ ਹੁੰਦਾ, ਪੁੱਤਰ! ਸੱਤਾਂ ਵਰ੍ਹਿਆਂ ਵਿਚ ਉਹ ਮੈਨੂੰ ਮਿਲਣ ਨਾਜ਼ਰੱਥ ਤੋਂ ਜੇਰੋਸ਼ਲਮ ਨਹੀਂ ਆ ਸਕੀ। ਜਦੋਂ ਵੀ ਆਉਣ ਦਾ ਮੌਕਾ ਮਿਲਦਾ ਉਹ ਜਾਂ ਗਰਭਵਤੀ ਹੁੰਦੀ ਜਾਂ ਪ੍ਰਸੂਤ-ਪੀੜਾ ਸਹਿ ਰਹੀ ਹੁੰਦੀ। ਉਹਦਾ ਖਾਵੰਦ ਇਕ ਵਾਰ ਆਇਆ ਸੀ ਤੇ ਮੇਰਾ ਪੁੱਤਰ ਅੱਬਾਊਦ ਉਹਨੂੰ ਮਿਲਣ ਗਿਆ ਸੀ। ਉਹਨੇ ਅੱਬਾਊਦ ਨੂੰ ਦੱਸਿਆ ਸੀ ਕਿ ਮੇਰੀ ਏਨੀ ਕਮਜ਼ੋਰ ਹੋ ਗਈ ਏ ਕਿ ਹੁਣ ਤਾਂ ਉਸ ਦੇ ਵਾਲਾਂ ਵਿਚ ਧੌਲੇ ਵੀ ਆ ਗਏ ਨੇ। ਵਿਚਾਰੀ ਮੇਰੀ! ਉਸ ਦੇ ਏਨੀ ਛੋਟੀ ਉਮਰ ਵਿਚ ਹੀ ਧੌਲੇ ਆ ਗਏ! ਕਿੰਨੀ ਉਮਰ ਹੋਵੇਗੀ ਭਲਾ ਉਸ ਦੀ? ਉਸ ਦੇ ਹਾਣ ਦੀਆਂ ਦੇ ਤਾਂ ਅਜੇ ਵਿਆਹ ਵੀ ਨਹੀਂ ਹੋਏ। ਹੁਣ ਮਸਾਂ ਛੱਬੀਆਂ ਵਰ੍ਹਿਆਂ ਦੀ ਹੋਵੇਗੀ; ਅਜੇ ਇਸ ਤੋਂ ਵੀ ਕੁਝ ਛੋਟੀ। ਅੱਬਾਊਦ ਤੋਂ ਉਹ ਦੋ ਵਰ੍ਹੇ ਛੋਟੀ ਏ। ਅੱਬਾਊਦ ਦਾ ਅਜੇ ਵਿਆਹ ਵੀ ਨਹੀਂ ਹੋਇਆ ਤੇ ਮੇਰੀ ਦੇ ਤਿੰਨ ਪੁੱਤਰ ਹੋ ਗਏ ਨੇ. ਕਰੀਮ ਤੇ......

"ਇਲਿਆਸ ਤੇ ਅਬਦੁਲ ਨੂਰ ..... ਤੇ ਪਿਛਲੇ ਪੁੱਤਰ ਦਾ ਉਹੋ ਨਾਂ ਏ ਜੋ ਉਸ ਦੇ ਨਾਨੇ ਦਾ ਸੀ..... ਤੇ......"

"ਰੱਬ ਤੇਰਾ ਭਲਾ ਕਰੇ, ਪੁੱਤਰ, ਤੇਰਾ ਚੇਤਾ ਬੜਾ ਚੰਗਾ ਏ! ਸੁੱਖ ਨਾਲ ਨੌਜਵਾਨਾਂ ਦੇ ਚੇਤੇ ਬੜੇ ਚੰਗੇ ਹੁੰਦੇ ਨੇ। ਮੈਂ ਜਦੋਂ ਤੇਰੀ ਉਮਰ 'ਚ ਸਾਂ ਤੇ ਹੁਣ ਵਾਂਗ ਮੇਰੀ ਪਿੱਠ 'ਚ ਕੁੱਬ ਨਹੀਂ ਸੀ ਪਿਆ ਤਾਂ ਮੈਨੂੰ ਸਾਡੀ ਬਿਰਾਦਰੀ ਦੇ ਸਾਰੇ ਮੁੰਡਿਆਂ ਦੇ ਵਿਆਹਾਂ ਤੇ ਮੌਤਾਂ ਦੀਆਂ ਤਾਰੀਖ਼ਾਂ ਯਾਦ ਹੁੰਦੀਆਂ ਸਨ। ਲੋਕਾਂ ਮੇਰਾ ਨਾਂ ਰਜਿਸਟਰ ਪਾਇਆ ਹੋਇਆ ਸੀ। ਪਰ ਹੁਣ ਉਹ ਗੱਲਾਂ ਕਿੱਥੇ, ਪੁੱਤਰ......," ਤੇ ਬੁੱਢੀ ਬੋਲਦੀ ਹੀ ਚਲੀ ਗਈ—

"ਅਸਲ ਵਿਚ ਇਹ ਜਿਹੜਾ ਦੁੱਖ ਐ ਨਾ ਪੁੱਤਰ, ਇਹ ਆਦਮੀ ਨੂੰ ਲੈ ਬਹਿੰਦੈ। ਇਹਦੇ ਨਾਲ ਚੇਤਾ ਵੀ ਰਹਿ ਜਾਂਦੈ ਤੇ ਦੇਹ ਵੀ ਥੱਕ-ਟੁੱਟ ਜਾਂਦੀ ਏ। ਉਦੋਂ ਅਸੀਂ 'ਜਾੱਫ਼ਾ' ਰਹਿੰਦੇ ਸਾਂ। ਤੈਨੂੰ ਪਤਾ ਏ ਨਾ ਉਸ ਥਾਂ ਦਾ? ਉੱਥੇ ਅਸੀਂ ਦਰਜ-ਇਲ-ਕਲਾੱ ਰਹਿੰਦੇ ਸਾਂ ਜਿਥੇ ਸਾਡਾ ਸੰਤਰਿਆਂ ਦਾ ਬਾਗ਼ ਹੁੰਦਾ ਸੀ। ਸੰਤਰੇ ਕਾਹਦੇ ਸਨ, ਸਾਡੇ ਬਾਗ਼ ਦੇ, ਬੱਸ ਪੁੱਛੋ ਨਾ—ਸੋਨੇ ਰੰਗੇ

ਤੇ ਅੰਤਾਂ ਦੇ ਮਿੱਠੇ। ਅਸੀਂ ਸਾਰਾ ਕੋੜਮਾ ਓਥੇ ਕਾਫੀ ਚਿਰ ਰਹੇ। ਮੇਰਾ ਪਤੀ ਸਭ ਦਾ ਮੋਹਰੀ ਸੀ ਤੇ ਅਸੀਂ ਉਸ ਨੂੰ ਮੁਖ਼ਤਾਰ ਕਿਹਾ ਕਰਦੇ ਸਾਂ। ਸਾਡਾ ਘਰ ਹਰ ਕਿਸੇ ਲਈ ਖੁਲ੍ਹਾ ਸੀ ਤੇ ਰਿਵਾਜ ਅਨੁਸਾਰ ਆਏ-ਗਿਆਂ ਦੀ ਆਓ-ਭਗਤ ਵੀ ਉਹੋ ਹੀ ਕਰਦਾ। ਅਸੀਂ ਹਰ ਵੇਲੇ ਆਉਣ-ਜਾਣ ਵਾਲਿਆਂ ਲਈ ਖਾਣ-ਪੀਣ ਲਈ ਕੁਝ ਨਾ ਕੁਝ ਤਿਆਰ ਕਰਦੇ ਰਹਿੰਦੇ, ਹਰ ਵੇਲੇ ਅੰਗੀਠੀ ਨੂੰ ਫੂਕਾਂ ਮਾਰਦੇ ਰਹਿੰਦੇ ਤੇ ਸਾਡੇ ਘਰ ਹਰ ਸਮੇਂ ਪ੍ਰਾਹੁਣਿਆਂ ਦੇ ਕਹਿਕਹੇ ਸੁਣਦੇ ਰਹਿੰਦੇ... .. ਤੈਨੂੰ ਪਤਾ ਏ ਕਿ ਮੇਰੀ ਦੇ ਵਿਆਹ ਵਾਲੇ ਦਿਨ ਸਾਡੇ ਘਰ ਰਾਤ ਰਹਿਣ ਵਾਲੇ ਵੀਹ ਤੋਂ ਵਧ ਮਹਿਮਾਨ ਸਨ...... ਮੰਜੇ-ਬਿਸਤਰਿਆਂ ਦੀ ਕੋਈ ਘਾਟ ਨਹੀਂ ਸੀ; ਖਾਣਾ ਵੀ ਵਾਧੂ ..... ਤਾਂਬੇ ਦੇ ਬੇਸ਼ੁਮਾਰ ਬਰਤਨ ਜੋ ਅੱਬਾਊਦ ਦਾ ਬਾਬਾ ਦਮਾਸਕੱਸ ਤੋਂ ਲਿਆਇਆ ਸੀ ..... ਪਰ ਹੁਣ ਕੁਝ ਵੀ ਬਾਕੀ ਨਹੀਂ ਰਿਹਾ: ਘਰ, ਸੰਤਰਿਆਂ ਦਾ ਬਾਗ, ਬਿਸਤਰੇ, ਭਾਂਡੇ—ਸਭ ਕੁਝ ਚਲਾ ਗਿਆ! ਬੱਸ ਲੈ ਦੇ ਕੇ ਦੋ ਦਰੀਆਂ, ਦੋ ਪੱਕੇ ਬਿਸਤਰੇ, ਦੋ ਭਾਂਡੇ ਤੇ ਇਕ ਮੇਜ਼ ਜਿਹੜਾ ਸਿਹਰਾ ਵਿਚ ਜਾਣ ਤੋਂ ਪਹਿਲਾਂ ਅੱਬਾਊਦ ਨੇ ਖ਼ੁਦ ਬਣਾਇਆ ਸੀ। ਹੁਣ ਤਾਂ ਮੈਂ ਰਹਿੰਦੀ ਵੀ ਇਕੋ ਹੀ ਕਮਰੇ 'ਚ ਹਾਂ—ਬੱਸ ਏਸੇ ਤਰ੍ਹਾਂ ਹੀ ਦਿਨ ਟੱਪੀ ਜਾਂਦੇ ਨੇ! ਏਨੀ ਤੇਜ਼ ਨਾ ਚਲਾ ਪੁੱਤਰ, ਮੇਰੀਆਂ ਤਾਂ ਹੱਡੀਆਂ ਕੜਕਣ ਲੱਗ ਪਈਆਂ ਨੇ! ਪਹੁੰਚ ਗਏ ਆਪਾਂ? ਇਹ ਘਰ ਜਿਹੇ ਕੀ ਨੇ? ਆਮਾਨ ਨਹੀਂ ਕੀ? ਅੱਛਾ, ਇਹ ਰੱਮਥਾ ਹੈ ..... ਤਾਂ ਏਥੇ ਫੇਰ ਪੜਤਾਲ ਹੋਏਗੀ?"

ਕਾਰ ਰੁਕੀ ਤੇ ਡਰਾਈਵਰ ਪਾਸਪੋਰਟ ਲੈ ਕੇ ਬਾਹਰ ਨਿਕਲਿਆ। ਬੁੱਢੀ ਤਾਕੀ ਖੋਲ੍ਹਣ ਲਈ ਖੌਝਲਦੀ ਰਹੀ ਤੇ ਫਿਰ ਤਾਕੀ ਖੋਲ੍ਹ ਕੇ ਆਪਣਾ ਸਿਰ ਬਾਹਰ ਕੱਢਿਆ ਤੇ ਇਕ ਲੰਬਾ ਸਾਹ ਭਰਦਿਆਂ ਇਕ ਸਿਪਾਹੀ ਨੂੰ ਆਵਾਜ਼ ਦਿੱਤੀ ਜਿਸ ਦਾ ਚਿਹਰਾ ਤਾਂਬੇ ਰੰਗਾ ਸੀ ਤੇ ਸਿਰ ਉਤੇ ਲਾਲ ਰੰਗ ਦਾ ਕੱਪੜਾ ਬੰਨ੍ਹਿਆ ਹੋਇਆ ਸੀ। ਸਿਪਾਹੀ ਆਇਆ ਤਾਂ ਬੁੱਢੀ ਹੌਲੀ ਜਿਹੇ ਬੋਲੀ—

"ਪੁੱਤਰ, ਉਹ ਪਿੱਛੇ ਡਿੱਗੀ 'ਚ ਜਿਹੜੀ ਟੋਕਰੀ ਏ ਨਾ, ਉਹ ਮੇਰੀ ਏ...... ਉਸ ਨੂੰ ਫਰੋਲਣ ਦੀ ਲੋੜ ਨਹੀਂ, ਮੈਂ ਉਂਞ ਹੀ ਦੱਸ ਦਿੰਨੀਆਂ ਕਿ ਉਸ ਵਿਚ ਕੀ ਏ। ਉੱਬਲੇ ਹੋਏ ਆਂਡੇ ਤੇ......"

"ਉੱਬਲੇ ਹੋਏ ਆਂਡੇ?" ਸਿਪਾਹੀ ਨੇ ਹੈਰਾਨੀ ਨਾਲ ਪੁੱਛਿਆ।

"ਹਾਂ, ਮੈਂ ਮੇਰੀ ਨੂੰ ਮਿਲਣ ਜਾ ਰਹੀ ਆਂ ਨਾ? ਉਹ ਨਾਜ਼ਰੱਥ ਤੋਂ ਜੇਰੋਸ਼ਲੱਮ ਆ ਰਹੀ ਏ। ਮੇਰਾ ਖਿਆਲ ਸੀ ਕਿ ਉੱਬਲੇ ਹੋਏ ਆਂਡੇ......"

"ਪਰ ਉੱਬਲੇ ਹੋਏ ਕਿਉਂ? ਹੋ ਸਕਦਾ ਏ ਮੇਰੀ ਉਹਨਾਂ ਨੂੰ ਤਲ ਕੇ ਖਾਣਾ ਵਧੇਰੇ ਪਸੰਦ ਕਰਦੀ ਹੋਵੇ," ਪੁਲਿਸ ਵਾਲੇ ਨੇ ਟੋਕਿਆ।

ਬੁੱਢੀ ਦੇ ਚਿਹਰੇ ਉੱਤੇ ਇਕ 'ਬੁੱਢੀ-ਮੁਸਕਾਨ' ਫੈਲ ਗਈ ਸੀ, ਕਹਿਣ ਲੱਗੀ, "ਮੈਂ ਸੋਚਿਆ ਤਾਂ ਸੀ। ਫਿਰ ਮੈਂ ਖ਼ੁਦ ਨੂੰ ਹੀ ਕਿਹਾ ਕਿ ਕੱਚੇ ਆਂਡੇ ਚਲਦੀ ਕਾਰ 'ਚ ਹਿੱਲ-ਜੁੱਲ ਕੇ ਟੁੱਟ ਸਕਦੇ ਨੇ ਤੇ ਉਹ ਪੇਸਟਰੀਆਂ, ਅਨਾਨਾਸ ਦੇ ਗੁੱਦੇ ਤੇ ਕੱਪੜਿਆਂ ਨੂੰ ਖ਼ਰਾਬ ਕਰ ਸਕਦੇ ਨੇ। ਮੇਰੀ ਕਹਿੰਦੀ ਸੀ ਕਿ ਉਥੇ ਕਪੜਾ ਬੜਾ ਮਹਿੰਗਾ ਏ। ਤੂੰ ਸੁਣਿਆ ਏ ਏਸ ਬਾਰੇ ਕੁਝ? ਨਾਲੇ ਪੁੱਤਰ, ਓਥੇ ਆਂਡੇ ਉੱਕਾ ਹੀ ਨਹੀਂ ਮਿਲਦੇ। ਇਹ ਮੈਨੂੰ ਉਹਨਾਂ ਲੋਕਾਂ ਨੇ ਦੱਸਿਆ ਸੀ ਜੋ ਪਿਛਲੇ ਸਾਲ ਜੇਰੋਸ਼ਲੱਮ ਗਏ ਸਨ। ਉਹ ਤਾਂ ਇਹ ਵੀ ਕਹਿੰਦੇ ਸਨ ਕਿ ਉਥੇ ਮੀਟ ਵੀ ਘੱਟ ਮਿਲਦਾ ਏ। ਮੈਂ ਤਾਂ ਮੇਰੀ ਲਈ ਮੀਟ ਲੈ ਜਾਣ ਦੀ ਵੀ ਸੋਚੀ ਸੀ ਪਰ ਫੇਰ ਮੈਨੂੰ ਖ਼ਿਆਲ

ਆਇਆ ਕਿ ਇਹ ਰਾਹ ਵਿਚ ਖ਼ਰਾਬ ਹੋ ਜਾਏਗਾ। ਚਲੋ, ਘੱਟ ਖਾ ਲੈਣਗੇ। ਉਂਝ ਵੀ ਜਦ ਤਕ ਮੇਰੀ ਤੇ ਉਹਦਾ ਘਰ ਵਾਲਾ ਜੀਂਦੇ ਨੇ ਖ਼ੁਦਾ ਦੀ ਬਹੁਤ ਮਿਹਰ ਏ ਉਹਨਾਂ 'ਤੇ। ਖ਼ੁਦਾ ਦਾ ਸ਼ੁਕਰ ਏ ਕਿ ਅਸੀਂ ਕਾਫ਼ੀ ਖ਼ੁਸ਼ਹਾਲ ਹਾਂ ਤੇ ਹੋਰ ਕਈ ਸਾਡੇ ਨਾਲੋਂ ਵੀ ਬਿਹਤਰ ਹਾਲ 'ਚ ਨੇ...... ਗੁਆਚਿਆ ਪੈਸਾ ਮੁੜ ਮਿਲ ਸਕਦਾ ਏ; ਢਹੇ ਘਰ ਮੁੜ ਬਣਾ ਸਕਦੇ ਆਂ ਬੱਸ ਸਾਡੇ ਮਨੁੱਖਾਂ ਵੀ ਸੁੱਖ ਚਾਹੀਦੀ ਏ। ਅਨਿਆ ਇਕ ਦਿਨ ਆਪਣੀ ਮੌਤ ਮਰ ਜਾਂਦਾ ਏ ਤੇ ਜਦੋਂ ਅੱਬਾਊਦ ਪਰਤ ਆਏਗਾ ਤਾਂ ਤੂੰ ਵੇਖੇਂਗਾ ਕਿ ਮੇਰੀਆਂ ਅੱਖਾਂ ਦੇ ਹੰਝੂ ਕਿਧਰੇ ਉੱਡ-ਪੁੱਡ ਜਾਣਗੇ। ਪਰ ਫੇਰ ਵੀ ਮੈਨੂੰ ਹੋਰ ਕਿਸੇ ਚੀਜ਼ ਦਾ ਏਨਾ ਗ਼ਮ ਨਹੀਂ ਜਿੰਨਾ ਮੇਰੀ ਦੇ ਵਿਛੋੜੇ ਦਾ। ਅੱਜ ਪੂਰੇ ਸੱਤ ਵਰ੍ਹੇ ਹੋ ਗਏ ਨੇ ਪੁੱਤਰ ਮੇਰੀ ਨੂੰ ਮੇਰੇ ਕੋਲੋਂ ਗਿਆਂ। ਉਸ ਦਾ ਵਿਆਹ ਕੀ ਹੋਇਆ ਕਿ ਉਹ ਮੇਰੇ ਤੋਂ ਦੂਰ ਚਲੀ ਗਈ। ਹੁਣ ਸੁੱਖ ਨਾਲ ਉਹਦੇ ਤਿੰਨ ਪੁੱਤਰ ਹੋ ਗਏ ਨੇ—ਕਰੀਮ, ਇਲਿਆਸ ਅਤੇ ਅਬਦੁਲ ਨੂਰ।"

ਜਦੋਂ ਬੁੱਢੀ ਨੇ ਡਰਾਈਵਰ ਨੂੰ ਕਾਰ ਵਲ ਆਉਂਦਿਆਂ ਤੱਕਿਆ ਤਾਂ ਉਸ ਆਪਣੇ ਲਫ਼ਜ਼ ਮੂੰਹ ਵਿਚ ਹੀ ਨਿਗਲ ਲਏ ਤੇ ਉਹ ਤਾਕੀ ਤੋਂ ਅੰਦਰ ਹੋ ਗਈ। ਫਿਰ ਉਹ ਕੰਬਲ ਦੀ ਬੁੱਕਲ ਨੂੰ ਠੀਕ ਕਰਦਿਆਂ ਬੈਗ ਵਿਚੋਂ ਕਢਿਆ ਹੋਇਆ ਕੇਕ ਖਾਣ ਲੱਗੀ ਤੇ ਮੂੰਹ ਵਿਚ ਹੀ ਬੁੜਬੁੜਾਈ, 'ਖ਼ੁਦਾ ਤੂੰ ਰਹੀਮ ਏਂ', ਤੇ ਕਾਰ ਮੁੜ ਆਪਣੇ ਰਾਹ ਚੱਲ ਪਈ।

"ਪੁੱਤਰ, ਭਲਾ ਓਥੇ ਆਮਾਨ ਵਿਚ ਜੁਬਰਾਨ-ਅਲ-ਸਯੇਗ਼ ਕਿਥੇ ਰਹਿੰਦਾ ਏ?"

"ਨਹੀਂ, ਮੈਨੂੰ ਨਹੀਂ ਪਤਾ।"

"ਤਾਂ ਫਿਰ ਮੈਂ ਇਹ ਕਿਵੇਂ ਮੰਨਾਂ ਕਿ ਤੂੰ ਅਕਸਰ ਆਮਾਨ ਜਾਇਆ ਕਰਨਾ ਏਂ? ਤੈਨੂੰ ਇਹ ਸਭ ਪਤਾ ਹੋਣਾ ਚਾਹੀਦਾ ਏ। ਜੁਬਰਾਨ ਦੀ ਓਥੇ ਬਜਾਜ਼ੀ ਦੀ ਦੁਕਾਨ ਏ...... ਓਸ ਗਲੀ ਦਾ ਨਾਂ ਮੈਨੂੰ ਚੇਤੇ ਨਹੀਂ ਰਿਹਾ। ਠਹਿਰ ਜ਼ਰਾ, ਮੈਂ ਵੇਖਨੀ ਆਂ; ਅੱਬਾਊਦ ਨੇ ਮੈਨੂੰ ਇਕ ਕਾਗਜ਼ ਉੱਤੇ ਲਿਖ ਕੇ ਦਿੱਤਾ ਸੀ .....ਲੈ, ਇਹ ਲੱਭ ਗਿਆ। ਪੜ੍ਹੀਂ ਜ਼ਰਾ ਇਸ ਨੂੰ। ਹੁਣ ਤੇ ਲੱਭ ਜਾਏਗੀ ਨਾ ਉਸ ਦੀ ਦੁਕਾਨ? ਮੈਂ ਰਾਤ ਨੂੰ ਓਥੇ ਹੀ ਰਹਿਣਾ ਏ। ਇਹ ਆਦਮੀ ਸਾਡਾ ਦੂਰ ਦਾ ਰਿਸ਼ਤੇਦਾਰ ਏ ਤੇ ਇਹਦੀ ਵਹੁਟੀ ਕਾਨਵੈਂਟ ਸਕੂਲ ਵਿਚ ਮੇਰੀ ਨਾਲ ਪੜ੍ਹਦੀ ਸੀ। ਇਹ ਦੋਵੇਂ ਸਹੇਲੀਆਂ ਸਨ। ਤੇਰਾ ਕੀ ਖਿਆਲ ਏ ਕਿ ਸਾਡੇ ਓਥੇ ਅੱਪੜਨ ਵੇਲੇ ਤਕ ਉਸ ਦੀ ਦੁਕਾਨ ਖੁਲ੍ਹੀ ਹੋਵੇਗੀ। ਤੂੰ ਚੁੱਪ ਕਿਉਂ ਏਂ? ਥੱਕ ਗਿਆ ਹੋਵੇਂਗਾ, ਸ਼ਾਇਦਾ। ਖ਼ੈਰ, ਕੋਈ ਗੱਲ ਨਹੀਂ; ਇਸ ਵਿਚ ਤੇਰਾ ਕੋਈ ਕਸੂਰ ਨਹੀਂ। ਇਸ ਸਫ਼ਰ ਨੇ ਤਾਂ ਮੇਰਾ ਵੀ ਹੱਡ-ਹੱਡ ਦੁਖਣ ਲਾ ਦਿੱਤਾ ਏ। ਜੇ ਕਿਤੇ ਤੇਰੇ ਵਾਂਗ ਮੈਨੂੰ ਵੀ ਹਫ਼ਤੇ 'ਚ ਤਿੰਨ ਵਾਰ ਅਜਿਹਾ ਸਫ਼ਰ ਕਰਨਾ ਪੈ ਜਾਏ ਤਾਂ ਮੇਰਾ ਤਾਂ ਬੁਰਾ ਹਾਲ ਹੋ ਜਾਏ। ਮੇਰੇ ਤਾਂ ਚਿੱਤ-ਚੇਤੇ ਵੀ ਨਹੀਂ ਸੀ ਕਿ ਮੈਨੂੰ ਇਹ ਸਫ਼ਰ ਕਰਨਾ ਪਏਗਾ, ਪਰ ਮੈਨੂੰ ਕਰਨਾ ਹੀ ਪਿਆ। ਮੈਂ ਇਹ ਮੌਕਾ ਹੱਥੋਂ ਨਹੀਂ ਸਾਂ ਖੁੰਝਾ ਸਕਦੀ...... ਭਾਵੇਂ ਇਹ ਸਫ਼ਰ ਮੈਨੂੰ ਪੈਦਲ ਵੀ ਕਿਉਂ ਨਾ ਕਰਨਾ ਪੈਂਦਾ। ਜੇ ਤੂੰ ਵੀ ਕਿਸੇ ਦਾ ਪਿਓ ਹੁੰਦਾ ਤਾਂ ਤੈਨੂੰ ਮਹਿਸੂਸ ਹੁੰਦਾ ਕਿ ਇਕ ਮਾਂ ਆਪਣੇ ਬੱਚੇ ਲਈ ਕਿਵੇਂ ਤਾਂਘਦੀ ਏ। ਜਹਾਨ ਵਿਚ ਔਲਾਦ ਤੋਂ ਵੱਧ ਕੋਈ ਚੀਜ਼ ਪਿਆਰੀ ਨਹੀਂ। ਹਾਂ, ਪੋਤਰੇ ਦੀ ਗੱਲ ਹੋਰ ਏ। ਪਤਾ ਨਹੀਂ ਕਿਉਂ, ਮੇਰਾ ਅੰਦਰਲਾ ਮੇਰੇ ਵੱਸ ਵਿਚ ਨਹੀਂ ਰਹਿੰਦਾ ..... ਬੱਸ ਇਸ ਤੋਂ ਵੱਧ ਹੋਰ ਕੁਝ ਨਹੀਂ ਚਾਹੁੰਦੀ ਕਿ ਇਹ ਰਾਤ ਬਹੁਤ ਛੇਤੀ ਖ਼ਤਮ ਹੋ ਜਾਵੇ। ਕਲ੍ਹ ਨੂੰ ਮੈਂ ਇਕ ਹੋਰ ਕਾਰ ਵਿਚ ਮੇਰੀ ਨੂੰ ਮਿਲਣ ਜੇਰੋਸ਼ਲੱਮ ਜਾ

ਰਹੀ ਹੋਵਾਂਗੀ। ਤੇਰੇ ਵਰਗਾ ਹੀ ਭਲਾ ਇਕ ਹੋਰ ਡਰਾਈਵਰ ਉਸ ਕਾਰ ਨੂੰ ਚਲਾ ਰਿਹਾ ਹੋਵੇਗਾ! ਮੈਂ ਮੇਰੀ ਨੂੰ ਚੁੰਮ-ਚੁੰਮ ਕੇ ਬਾਵਰੀ ਹੋ ਜਾਵਾਂਗੀ; ਉਸ ਦੇ ਪਿੰਡੇ ਦੀ ਮਹਿਕ ਦਾ ਸਵਾਦ ਮਾਣਾਂਗੀ ਜਿਹੜਾ ਕਿੰਨਾ ਹੀ ਚਿਰ ਹੋਇਆ ਮੈਂ ਚੱਖਿਆ ਤਕ ਨਹੀਂ। ਮੈਂ ਉਸ ਨਾਲ ਓਦੋਂ ਤੱਕ ਗੱਲਾਂ ਕਰਦੀ ਰਹਾਂਗੀ ਜਦ ਤਕ ਮੇਰੇ ਹੋਠ ਖੁਸ਼ਕ ਨਹੀਂ ਹੋ ਜਾਂਦੇ। ਉਸ ਤੋਂ ਜਾਫ਼ਾ ਬਾਰੇ ਪੁੱਛਾਂਗੀ; ਉਹ ਜ਼ਰੂਰ ਉਥੇ ਹੋ ਆਈ ਹੋਵੇਗੀ। ਪਤਾ ਨਹੀਂ ਹੁਣ ਤਕ ਸਾਡੇ ਘਰ ਦਾ ਕੀ ਬਣਿਆ ਹੋਵੇਗਾ? ਕਿਤੇ ਢਹਿ ਤਾਂ ਨਹੀਂ ਗਿਆ ਹੋਵੇਗਾ ਹੁਣ ਤਕ? ਸਾਡੇ ਸਕਿਆਂ 'ਚੋਂ ਹੁਣ ਕੌਣ-ਕੌਣ ਉਥੇ ਰਹਿੰਦੇ ਹੋਣਗੇ? ਤੇ ਸਾਡਾ ਬਾਗ਼? ਕੀ ਮੇਰੀ ਨੇ ਸਾਡੇ ਬਾਗ਼ ਦੇ ਸੰਤਰੇ ਖਾਧੇ ਹੋਣਗੇ? ਤੇ ਚਰਚ ਦਾ ਕੀ ਬਣਿਆ ਹੋਏਗਾ? ਕੀ ਫਾਦਰ ਇਬਰਾਹੀਮ ਅਜੇ ਵੀ ਚਰਚ ਦਾ ਪਾਦਰੀ ਏ? ਤੇ ਮੇਰੀਆਂ ਸਹੇਲੀਆਂ—ਸਾਰਾੱਹ, ਉਮ ਜਮੀਲ ਤੇ ਮਾਰਿਆਨਾ? ਕੀ ਉਹ ਜਿਉਂਦੀਆਂ ਹੋਣਗੀਆਂ?

ਫਿਰ ਬੁੱਢੀ ਨੇ ਆਪਣੀਆਂ ਤਿੰਨਾਂ ਸਹੇਲੀਆਂ ਦੀਆਂ ਕਹਾਣੀਆਂ ਸੁਣਾਉਣੀਆਂ ਸ਼ੁਰੂ ਕਰ ਦਿੱਤੀਆਂ। ਅਜੇ ਉਸ ਆਪਣੀ ਆਖਰੀ ਸਹੇਲੀ ਦੀ ਕਹਾਣੀ ਸੁਣਾਈ ਹੀ ਸੀ ਕਿ ਉਸ ਦੀਆਂ ਪਲਕਾਂ ਨੀਂਦ ਨਾਲ ਬੋਝਲ ਹੋ ਗਈਆਂ ਤੇ ਉਸ ਦਾ ਸਿਰ ਮੋਢੇ ਉੱਤੇ ਲੁੜ੍ਹਕ ਗਿਆ।

ਜ਼ੁਬਰਾਨ ਦੀ ਬਜਾਜ਼ੀ ਦੀ ਦੁਕਾਨ ਤੇ ਅੱਪੜ ਕੇ ਡਰਾਈਵਰ ਨੇ ਬੁੱਢੀ ਨੂੰ ਜਗਾਇਆ। ਉਹ ਅੱਭੜਵਾਹੇ ਉੱਠੀ ਤੇ ਉੱਠਣ ਸਾਰ ਕਾਰ ਦੇ ਪਿੱਛੇ ਦੇਖਿਆ ਕਿ ਉਸ ਦੀ ਟੋਕਰੀ ਤਾਂ ਸਹੀ ਸਲਾਮਤ ਸੀ।

ਜੇਰੋਸ਼ਲੱਮ ਅੱਪੜ ਕੇ ਉਹ ਮੰਡਲਬੌਮ ਗੇਟ ਦੇ ਸਾਹਮਣੇ ਇਕ ਖੁਰਦਰੇ ਪੱਥਰ ਉੱਤੇ ਪੈਰਾਂ ਭਾਰ ਬੈਠ ਗਈ। ਆਸੇ-ਪਾਸੇ ਫੁੱਲ ਵੇਚਣ ਵਾਲਿਆਂ ਤੇ ਰੇੜ੍ਹੀ ਵਾਲਿਆਂ ਦਾ ਸ਼ੋਰ ਸੀ। ਸਭ ਆਪਣਾ-ਆਪਣਾ ਮਾਲ ਵੇਚਣ ਲਈ ਆਵਾਜ਼ਾਂ ਦੇ ਰਹੇ ਸਨ। ਲੋਕਾਂ, ਰੇੜ੍ਹੀ ਵਾਲਿਆਂ, ਪੱਤਰਕਾਰਾਂ, ਚਿਹਰਿਆਂ, ਟੋਕਰੀਆਂ ਦੇ ਢੇਰਾਂ ਤੇ ਧਾਰਮਿਕ ਤਸਵੀਰਾਂ ਦੀ ਭੀੜ ਵਿਚ ਜਿਵੇਂ ਗੁੰਮ-ਗੁਆਚ ਗਈ ਸੀ।

ਕਿਸੇ ਚਾਹਨਾ ਨਾਲ ਉਤੇਜਿਤ ਚਿਹਰੇ ਉਸ ਦੇ ਕੋਲੋਂ ਦੀ ਗੁਜ਼ਰ ਰਹੇ ਸਨ ਪਰ ਉਸ ਨੂੰ ਉਹ ਸਭ ਇਕੋ ਜਿਹੇ ਜਾਪਦੇ ਸਨ। ਹਰ ਪਾਸੇ ਕੁਝ ਤਲਾਸ਼ ਕਰਦੀਆਂ ਅੱਖਾਂ; ਇਕ ਦੂਜੇ ਦੇ ਮੋਢਿਆਂ ਉਤੋਂ ਦੀ ਕੁਝ ਦੇਖਣ ਲਈ ਉੱਭਰੀਆਂ ਧੌਣਾਂ...... ਤੇ ਐਨ ਏਸ ਵੇਲੇ ਉਹ ਲੋਕ ਆਉਣੇ ਸ਼ੁਰੂ ਹੋਏ ਜਿਨ੍ਹਾਂ ਨੇ ਖੋਹੀ ਹੋਈ ਧਰਤੀ ਤੋਂ ਜੌਰਡਨ ਦੀ ਧਰਤੀ 'ਤੇ ਆਉਣਾ ਸੀ ਤੇ ਜਿਨ੍ਹਾਂ ਦੀ ਏਸ ਘੜੀ ਬੜੀ ਬੇਸਬਰੀ ਨਾਲ ਉਡੀਕ ਹੋ ਰਹੀ ਸੀ। ਉਹ ਆਏ ਤਾਂ ਲੋਕਾਂ ਉਹਨਾਂ ਨੂੰ ਗਲਵਕੜੀਆਂ 'ਚ ਲੈ ਲਿਆ। ਪਰ ਮੇਰੀ? ਉਹ ਚਿਹਰਾ ਕਿੱਥੇ ਸੀ ਜਿਸ ਦੀ ਉਸ ਬੁੱਢੀ ਨੂੰ ਤਲਾਸ਼ ਸੀ। ਪਹਿਲਾਂ ਕਿੰਨ੍ਹਾਂ ਨੇ ਆਉਣਾ ਸੀ? ਜਾਫ਼ਾ ਵਾਲਿਆਂ? ਨਾਜ਼ਰੱਥ ਜਾਂ ਹੈਫ਼ਾ ਵਾਲਿਆਂ?

ਬਿਲਾਸ਼ੱਕ ਮੇਰੀ ਅਜੇ ਇਹਨਾਂ ਆਉਣ ਵਾਲਿਆਂ ਵਿਚ ਨਹੀਂ ਸੀ ਤੇ ਬੁੱਢੀ ਨੂੰ ਅੱਚਵੀ ਲੱਗੀ ਹੋਈ ਸੀ!

ਉਸ ਦੇ ਉਥੇ ਬੈਠੀ-ਬੈਠੀ ਦੇ ਪੈਰਾਂ 'ਚ ਪੀੜ ਹੋਣ ਲੱਗ ਪਈ ਸੀ ਤੇ ਉਸ ਦਾ ਗਲਾ ਖੁਸ਼ਕ ਹੋ ਰਿਹਾ ਸੀ। ਇੰਝ ਲੱਗਦਾ ਸੀ ਜਿਵੇਂ ਉਸ ਨੂੰ ਭੁੱਖ ਲੱਗ ਆਈ ਹੋਵੇ। ਉਸ ਨੇ ਸਾਹਮਣੇ ਖੜ੍ਹੇ ਕਿਸਾਨ ਦੇ ਲਬਾਦੇ ਦਾ ਲੜ ਖਿੱਚ ਕੇ ਕਿਹਾ, "ਜ਼ਰਾ ਇਕ ਪਾਸੇ ਨੂੰ ਹੋਈਂ ਮੈਂ ਮੇਰੀ ਨੂੰ ਦੇਖਣਾ ਏ। 'ਮੇਰੀ', ਮੇਰੀ ਧੀ ਜਿਸ ਨੇ ਨਾਜ਼ਰੱਥ ਤੋਂ ਆਉਣਾ ਏ। ਜੇ ਤੈਨੂੰ ਕੋਈ ਜਣਾ ਉਮ ਅੱਬਾਊਦ

ਦਾ ਨਾਂ ਲੈ ਕੇ ਆਵਾਜ਼ਾਂ ਮਾਰਦਾ ਦਿਸੇ ਤਾਂ ਉਸ ਨੂੰ ਮੈਨੂੰ ਮਿਲਾ ਦਈਂ । ਮਿਲਾ ਦਏਂਗਾ ਨਾ ? ਮੈਨੂੰ ਇਸ ਟੋਕਰੀ ਕੋਲ ਬੈਠਣਾ ਪੈ ਰਿਹਾ ਏ...... ਇਹ ਨਾ ਹੁੰਦੀ ਤਾਂ ਮੈਂ ਵੀ ਭੀੜ ਵਿਚੋਂ ਦੀ ਲੰਘ ਕੇ ਚੌਂਕੀ ਤਕ ਜਾ ਸਕਦੀ ਸਾਂ ਜਿਥੇ ਮੇਰੀ, ਉਸ ਦਾ ਖਾਵੰਦ, ਉਸ ਦੇ ਤਿੰਨੋਂ ਬੱਚੇ ਆਉਣ ਵਾਲੇ ਨੇ । ਪਰ ਉਮ ਅੱਬਾਊਦ ਦੇ ਇਹ ਲਫ਼ਜ਼ ਉਸ ਦੇ ਮੂੰਹ ਵਿਚ ਹੀ ਅਟਕ ਕੇ ਰਹਿ ਗਏ ਕਿਉਂ ਜੁ ਹਰ ਪਾਸੇ ਇਕ ਦੂਜੇ ਨੂੰ ਬੁਲਾਉਂਦੀਆਂ ਆਵਾਜ਼ਾਂ ਦਾ ਸ਼ੋਰ ਸੀ; ਆਪਣੇ ਨੇੜਲਿਆਂ ਨੂੰ ਭਾਲ-ਦੀਆਂ ਨਜ਼ਰਾਂ ਏਧਰ-ਓਧਰ ਘੁੰਮ ਰਹੀਆਂ ਸਨ; ਹਰ ਪਾਸੇ ਹੰਝੂ, ਚੁੰਮਣ ਤੇ ਰਾਹਤ ਦੇ ਸਾਹਾਂ ਦਾ ਝੁਰਮਟ ਸੀ । "ਪਰ ਮੇਰੀ ਅਜੇ ਤਕ ਨਹੀਂ ਆਈ ? ਕਿਸ ਕਾਰਨ ਦੇਰੀ ਹੋ ਗਈ ? ਕੀ ਨਾਜ਼ਰੱਥ ਤੋਂ ਆਉਣ ਵਾਲਿਆਂ ਨੂੰ ਅਜੇ ਆਗਿਆ ਨਹੀਂ ਮਿਲੀ ? ਜੇ ਨਹੀਂ ਮਿਲੀ ਤਾਂ ਉਹਨਾਂ ਦੇ ਆਉਣ ਦੀ ਵਾਰੀ ਕਦੋਂ ਸੀ ? ਕੋਈ ਜਣਾ ਹੈ ਜੋ ਮੇਰੀ ਨੂੰ ਜਾਣਦਾ ਹੈ ? ਜੇ ਹੈ ਤਾਂ ਕੀ ਉਹ ਉਸ ਨੂੰ ਦੱਸ ਦਏਗਾ ਕਿ ਉਹਦੀ ਮਾਂ ਉਹਨੂੰ ਉਡੀਕਦੀ ਪਈ ਹੈ । ਮੈਂ ਦੱਸਨੀਂ ਆਂ ਉਹਦੀ ਜਾਣ-ਪਛਾਣ— ਉਹ ਬਹੁਤੀ ਲੰਮੀਂ ਨਹੀਂ, ਪਰ ਮੱਧਰੀ ਵੀ ਨਹੀਂ । ਵਾਹਵਾ ਬਣਦੀ-ਤਣਦੀ ਏ । ਉਸ ਦੇ ਵਾਲ ਹਲਕੇ-ਭੂਰੇ ਨੇ । ਉਹਦਾ ਖਾਵੰਦ ਏ; ਤਿੰਨ ਬੱਚੇ ਨੇ ।" ਤੇ ਫਿਰ ਉਸ ਉੱਚੀ ਉੱਚੀ ਆਵਾਜ਼ਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ—ਮੇਰੀ ! ਮੇਰੀ ! ਮੇਰੀ !

ਬੁੱਢੀ ਔਰਤ ਨੀਮ-ਬੇਹੋਸ਼ੀ 'ਚੋਂ ਜਾਗੀ ਤਾਂ ਸਾਹਮਣੇ ਉਹ ਆਦਮੀ ਖੜ੍ਹਾ ਸੀ ਜਿਸ ਨੂੰ ਨਾਜ਼ਰੱਥ ਤੋਂ ਮੇਰੀ ਨੇ ਭੇਜਿਆ ਸੀ । ਉਹ ਮੇਰੀ ਦੀ ਸੁੱਖ-ਸਾਂਦ ਦਾ ਸੁਨੇਹਾ ਲੈ ਕੇ ਆਇਆ ਸੀ । ਉਸ ਆਦਮੀ ਨੇ ਦਸਿਆ ਕਿ ਮੇਰੀ ਕਹਿੰਦੀ ਸੀ ਕਿ ਮੇਰੀ ਮਾਂ ਨੂੰ ਆਖੀਂ ਕਿ ਉਹ ਮੈਨੂੰ ਉਥੇ ਨਾ ਦੇਖ ਕੇ ਬਹੁਤਾ ਮਹਿਸੂਸ ਨਾ ਕਰੇ । ਉਹ ਇਸ ਕਰ ਕੇ ਨਹੀਂ ਆ ਸਕੀ ਕਿ ਉਸ ਦਾ ਖਾਵੰਦ ਬੀਮਾਰ ਹੋ ਗਿਆ ਸੀ । ਹਾਂ, ਉਹ ਅਗਲੇ ਵਰ੍ਹੇ ਜ਼ਰੂਰ ਆਏਗੀ ।

ਸੁਨੇਹਾ ਸੁਣ ਕੇ ਆਪਣੀ ਸ਼ਾਲ ਦੇ ਲੜ ਨਾਲ ਹੰਝੂ ਪੂੰਝਦਿਆਂ ਬੁੱਢੀ ਹੌਲੀ ਜਿਹੇ ਬੋਲੀ, "ਅੱਛਾ, ਤੂੰ ਇਹ ਟੋਕਰੀ ਲੈ ਜਾਵੀਂ । ਇਸ ਵਿਚ ਕੁਝ ਕੱਪੜੇ ਹਨ ਮੇਰੀ ਲਈ, ਉਹਦੇ ਖਾਵੰਦ ਲਈ ਊਨੀ ਫਤੂਹੀ; ਬਾਕੀ ਬੱਚਿਆਂ ਲਈ ਨੇ...... ਅਬਦੁਲ ਨੂਰ ਲਈ ਲਾਲ ਜੈਕਟ...... ਇਹ ਟੋਕਰੀ ਲੈ ਜਾਹ ਤੇ ਮੇਰੇ ਵਲੋਂ ਉਹਨੂੰ 'ਚੁੰਮਣ' ਆਖੀਂ ਤੇ ਮੇਰੀ ਸੁੱਖ-ਸਾਂਦ ਦੱਸ ਕੇ ਆਖੀਂ ਕਿ ਜਿਉਂਦੀ ਰਹੀ ਤਾਂ ਅਗਲੇ ਵਰ੍ਹੇ ਫਿਰ ਆਵਾਂਗੀ, ਭਾਵੇਂ ਗੋਡਿਆਂ ਪਰਨੇ ਤੁਰ ਕੇ ਵੀ ਕਿਉਂ ਨਾ ਆਉਣਾ ਪਏ । ਪਰ ਜੇ ਖ਼ੁਦਾ ਨੇ ਜਲਦੀ ਮੈਨੂੰ ਆਪਣੇ ਕੋਲ ਬੁਲਾ ਲਿਆ ਤਾਂ ਮੇਰੇ ਨਾਲ ਇਕ ਦੀ ਥਾਂ ਦੋ ਗ਼ਮ ਜਾਣਗੇ—ਇਕ ਮੁਲਕ ਦਾ ਗ਼ਮ ਤੇ ਦੂਜਾ ਮੇਰੀ ਤੇ ਉਸ ਚੁੰਮਣ ਦਾ ਜਿਹੜਾ ਮੈਂ ਮੇਰੀ ਨੂੰ ਕਦੀ ਨਹੀਂ ਦੇ ਸਕਾਂਗੀ ।"

ਅਨੁ: ਜੋਗਾ ਸਿੰਘ

●

ਲੋਕੀਂ ਕਹਿੰਦੇ ਦਿਲ ਥੀਂ ਦਿਲ ਨੂੰ
ਰਾਹ ਹੁੰਦਾ ਹੈ ।
ਦਿਸ ਹੱਦੇ ਤੋਂ ਦੂਰ ਦੇਸ ਦੀ
ਰਿਸ਼ਮਾਂ ਦਾ ਉਹ ਵੇਸ ਪਹਿਨਦੀ
ਸੱਤ ਸਮੁੰਦਰ ਤਰ ਕੇ ਆਈ
ਲੋਹੜੇ ਦਾ ਉਹ ਪਿਆਰ ਕਰੇਂਦੀ

ਮੈਂ ਕਹਿੰਦਾ ਹਾਂ
ਤੂੰ ਹੈਂ ਮੇਰੀ ਹੀਰ ਸਲੇਟੀ
ਮੈਂ ਰਾਂਝਾ ਹਾਂ
ਮੈਂ ਕਹਿੰਦਾ ਹਾਂ

ਤੂੰ ਹੈਂ ਮੇਰੇ ਦਿਲ ਦੀ ਸਾਹਿਬਾਂ
ਮੈਂ ਮਿਰਜ਼ਾ ਹਾਂ
ਮੈਂ ਕਹਿੰਦਾ ਹਾਂ
ਤੂੰ ਹੈਂ ਰੂਪ ਨਗਰ ਦੀ ਰਾਣੀ
ਮੈਂ ਬਰਦਾ ਹਾਂ
ਮੈਂ ਕਹਿੰਦਾ ਹਾਂ
.........

.........
ਮੈਂ ਕਹਿੰਦਾ ਹਾਂ
.........

.........
ਪਰ ਭਾਵ ਵਿਹੂਣੇ ਨੈਣ ਓਸਦੇ
ਮੈਂ ਤੱਕਦਾ ਹਾਂ

ਭਾਵੇਂ ਸੱਤ ਸਮੁੰਦਰ ਤਰ ਕੇ ਆਈ
ਲੋਹੜੇ ਦਾ ਉਹ ਪਿਆਰ ਕਰੇਂਦੀ ●

## ਇਕ ਅੱਥਰੂ ਦਾ ਸਫਰਨਾਮਾ/ਪ੍ਰੀਤਮ ਸਿੰਘ

(ਈ 1, 49, ਸੈਕਟਰ 14, ਚੰਡੀਗੜ੍ਹ)

## ਇਤਿਹਾਸ ਸਦਾ ਟੁਰਦਾ ਹੈ/ਸੋਹਣ ਢੰਡ

ਇਹ ਮੇਰਾ ਵਤਨ ਹੈ
ਦੁਨੀਆਂ ਦੇ ਨਕਸ਼ੇ ਤੇ ਮਨੁੱਖੀ ਦਿਲ ਵਰਗਾ—
ਮੇਰਾ ਬਚਪਨ ਇਸਦੀ ਮਿੱਟੀ ਵਿਚ ਲਥਪਥ ਹੋਇਆ
ਮੇਰੇ ਜਜ਼ਬੇ ਇਸਦੀਆਂ ਪੌਣਾਂ ਵਿਚ ਚਾਂਭਲੇ
ਤੇ ਮਾਂ ਦੀਆਂ ਦੁੱਧੀਆਂ ਵਰਗੀਆਂ
ਮੇਰੀਆਂ ਇਸ ਨਾਲ ਸਾਂਝਾਂ !

ਇਹ ਨਹੀਂ ਕਿ ਮੈਂ ਇਸ ਦਿਲ ਅੰਦਰ
ਸਿਮਟਕੇ ਰਹਿ ਗਿਆ ਹਾਂ
ਮੈਂ ਤੇ ਸਗੋਂ ਧਰਤੀ ਦੀ ਹਿੱਕ ਉਤੇ
ਪੌਣ ਵਾਂਗਰ ਖਿੰਡ ਜਾਣਾ ਲੋਚਦਾ ਹਾਂ ।

ਜਿਥੇ ਵੀ ਡੁੱਲ੍ਹਦਾ ਹੈ, ਖ਼ੂਨ ਮੇਰੇ ਰੰਗ ਦਾ
ਜਿਥੇ ਵੀ ਜ਼ਹਿਰ ਖਿੰਡਿਆ, ਨਾਗਾਂ ਦੇ ਡੰਗ ਦਾ
ਜਿਥੇ ਵੀ ਵਿਤਕਰਾ ਹੈ, ਕਾਲੇ ਚਿੱਟੇ ਰੰਗ ਦਾ
ਉਥੇ ਹੀ ਦਿਲ ਮੇਰਾ, ਤੜਪਕੇ ਹੈ ਭੱਜਦਾ
ਤੇ ਵਿਛ ਜਾਣਾ ਲੋਚਦਾ ।

ਤੇ ਹਾਂ ਇਹ ਮੇਰਾ ਵਤਨ ਹੈ
ਦੁਨੀਆਂ ਦੇ ਨਕਸ਼ੇ ਤੇ ਮਨੁੱਖੀ ਦਿਲ ਵਰਗਾ
ਸਦੀਆਂ ਤੋਂ ਮੁਰਝਾਇਆ ਪਿੰਜਰੇ 'ਚ ਬੰਦ
ਜਿਉਂ ਜਾਲ ਵਿਚ ਫੜਕਦੇ ਤਿਤਲੀ ਦੇ ਖੰਭ ।

ਇਹ ਮੇਰੇ ਮੁਲਕ ਦਾ ਇਤਿਹਾਸ
ਵਰਕ ਵਰਕ ਜਲਦਾ ਪਿਆ
ਥਾਂ ਥਾਂ ਤੇ ਦਿਸਦੇ ਖ਼ੂਨ ਦੇ ਟੇਪੇ
ਵਹਿਸ਼ਤ ਦਾ ਦੌਰ ਚੁਤਰਫ਼ੀਂ ਫੈਲਿਆ
ਤੇ ਇਸਦੀਆਂ ਨ੍ਹੇਰੀਆਂ ਸਫ਼ਾਂ ਵਿਚ
ਸੂਰਜ ਨਾ ਸੂਹਾ ਚਮਕਿਆ ।

ਜਦੋਂ ਵੀ ਕੋਈ ਸਟੇਜ 'ਤੇ ਚੜ੍ਹ
ਰਿਸ਼ੀਆਂ ਦੀ ਧਰਤੀ ਦੇ ਸੋਹਲੇ ਅਲਾਪਦਾ
ਮੇਰੇ ਕੰਨਾਂ 'ਚ ਮੱਚ ਉੱਠਦਾ ਜੁਗਾਂ ਪਹਿਲਾਂ ਢਾਲਿਆ ਸਿੱਕਾ
ਜਦੋਂ ਭੁੱਲ ਭੁਲੇਖੇ ਰੱਬ ਵੀ, ਘਰ ਕੋਲੋਂ ਦੀ ਗੁਜ਼ਰਿਆ ।

ਅਜੇ ਵੀ ਸਫ਼ਿਆਂ ਤੇ ਬਰਕਰਾਰ ਨੇ
ਉਹ ਮਹਿਫਲਾਂ ਤੇ ਉਹ ਜਸ਼ਨ
ਜਦ ਨੰਗ ਮੁਨੰਗੀ ਵਤਨ ਦੀ ਆਬਰੂ
ਸਿਮਟ ਗਈ ਸ਼ਹਿਨਸ਼ਾਹੀ ਦਰਬਾਰਾਂ ਦੀ ਗੋਦ ਵਿਚ ।
ਤੇ ਫਿਰ ਰਹਿੰਦੀ-ਖੂੰਹਦੀ ਮਹਿਕ ਸੀ ਜੋ, ਚਿੱਟੇ ਬਾਜ਼ਾਂ ਨੇ ਡੀਕ ਲਈ
ਤੇ ਕਾਲੇ ਰੰਗ ਦੀ ਮੁਸ਼ੱਕਤ ਪਾਰ ਸਮੁੰਦਰੀਂ ਢੋਅ ਲਈ ।

ਲੰਘ ਚੁੱਕੇ ਨੂੰ ਜੇ ਦੁਹਰਾਈਏ
ਕੰਨਾਂ ਵਿਚ ਮੁੜ ਚੀਕਣ ਲੱਗਣ
ਸਰਦਾਰਾਂ ਦੀ ਕੋਠੀਓਂ ਨਿਕਲੀਆਂ
ਔਹ ਘੋੜੇ ਦੀਆਂ ਟਾਪਾਂ
ਲੰਘ ਗਈਆਂ ਜੋ ਹਿੱਕ ਉਤੋਂ ਦੀ
ਦਾਗ਼ੀ ਕਰ ਪਰਭਾਤਾਂ—
ਅਜੇ ਵੀ ਪੂਰੀ ਤਰ੍ਹਾਂ ਨਾ ਭੁੱਲੇ, ਸਰਦਾਰਾਂ ਦੇ ਕੁੱਤੇ
ਪਿੰਡ ਦੀ ਕੁਆਰੀ ਇੱਜ਼ਤ ਲੁੱਟਦੇ, ਜੋ ਚੌਰਾਹੇ ਉਤੇ ।

ਅੱਜ ਵੀ ਏਸ ਮੁਲਕ ਦੇ ਅੰਦਰ
ਸੱਚ ਚੜ੍ਹਦਾ ਨਿੱਤ ਸੂਲੀ ਉਤੇ
ਅਹਿੰਸਾ ਦੇ ਇਸ ਮੰਡਲ ਹੇਠਾਂ
ਹਿੰਸਾ ਦੇ ਨਿੱਤ ਬੱਦਲ ਵਰ੍ਹਦੇ—
ਏਸ ਅਖੌਤੀ ਲੋਕ ਰਾਜ ਵਿਚ
ਕੀ ਕੀ ਜ਼ੁਲਮ ਨਹੀਂ ਢਹਿੰਦਾ ਹੈ
ਜਿਨ੍ਹਾਂ ਕਰਕੇ ਧਰਤ ਸੁਹਾਗਣ
ਕਹਿਰ ਉਨ੍ਹਾਂ ਤੇ ਨਿੱਤ ਵਰ੍ਹਦਾ ਹੈ ।
ਅੱਜ ਵੀ ਸਾਡੀ ਹਿੱਕ ਦੀ ਚਰਬੀ
ਵਿਚ ਚਿਮਨੀਆਂ ਢਲਦੀ
ਅੱਜ ਵੀ ਸਾਡੇ ਮੁੜ੍ਹਕੇ ਦੀ ਰੁੱਤ
ਵਿਚ ਮਹਿਲੀਂ ਜਾ ਵੜਦੀ !

ਪਰ ਮੌਸਮ ਤਾਂ ਬਦਲਦੇ ਆਏ
ਮਾਦੇ ਦੇ ਨਿਰੰਤਰ
ਸਹੱਸਤਰ ਰੰਗਾਂ 'ਚ ਢਲਦੇ ਅਣੂ ਵਾਂਗਰ
ਪਤਝੜ ਦੇ ਵੀਰਾਨ ਨੈਣਾਂ ਵਿਚ
ਰੰਗ ਸਦਾ ਹੀ ਤਰਦੇ ਆਏ ।
ਮਾਦੇ ਦੇ ਇਸ ਚੱਕਰ ਅੰਦਰ
ਮਾਨੁੱਖ ਦਰਜੇ ਪਰਮ ਤੇ ਬੈਠਾ
ਅੱਗ ਦੇ ਮੌਸਮ ਅੰਦਰ ਵੀ ਜੋ
ਸੂਹੇ ਫੁੱਲ ਖਿੜਾਉਂਦਾ
ਇਕ ਅਡੋਲ ਯਕੀਨ ਦੇ ਸਦਕੇ
ਸਭ ਕੁਝ ਹੈ ਸਰ ਕਰਦਾ !

ਬਹਿ ਰਾਤਾਂ ਦੀ ਬੁੱਕਲ ਅੰਦਰ
ਰੋਵਣ ਦੇ ਜੋ ਆਦੀ ਹੋਏ
ਲੱਖ ਸੂਰਜ ਉਹਨਾਂ ਵਿਹੜੇ ਲਿਸ਼ਕਣ ਨ੍ਹੇਰ ਨਾ ਅੰਦਰੋਂ ਜਾਏ
ਉਹ ਕੀ ਜਾਨਣ ਲੁਤਫ਼ ਕੇਹਾ ਹੈ
ਕਿੱਦਾਂ ਰਾਤ ਦੀ ਹਿੱਕ ਪਾੜਕੇ ਸੂਰਜ ਬਾਹਰ ਆਏ ।

ਪਰ ਇਤਿਹਾਸ ਕਦੋਂ ਖੜ੍ਹਿਆ ਹੈ
ਵਹਿਸ਼ੀ ਮੌਸਮ ਦੀ ਪਿੱਠ ਉਤੇ
ਇਹ ਤਾਂ ਸਦਾ ਹੀ ਅੱਗੇ ਟੁਰਿਆ
ਜਦੋਂ ਵੀ ਲੋਕਾਂ ਦੇ ਹੜ੍ਹ ਵੱਗੇ ।

ਹਾਂ—ਇਤਿਹਾਸ ਹੈ ਟੁਰਦਾ ਅੱਗੇ
ਸਿਰਲੱਥਾਂ ਦੇ ਸਦਕੇ
ਤੇ ਧਰਤੀ ਦੀ ਕੁੱਖ ਦੇ ਅੰਦਰ
ਸਿਰਲੱਥਾਂ ਦੀ ਕਮੀ ਨਹੀਂ ਹੈ
ਜਦੋਂ ਵੀ ਮੌਸਮ ਨੂੰ ਅੱਗ ਲੱਗੀ
ਉਦੋਂ ਹੀ ਧਰਤੀ ਗਰਭ ਧਾਰਿਆ
ਸਿਰਲੱਥਾਂ ਨੂੰ ਜੰਮਣ ਦੇ ਲਈ !
ਇਤਿਹਾਸ ਨੂੰ ਅੱਗੇ ਟੋਰਨ ਦੇ ਲਈ !'

(ਰਾਮ ਨਗਰ, ਡਡਹੇੜੀ ਰੋਡ, ਖੰਨਾ)

## ਦਾਰਸ਼ਨਿਕ ਇਤਿਹਾਸਕ ਆਲੋਚਨਾ ਦੀ ਸਮਰੱਥਾ/ਤੇਜਵੰਤ ਸਿੰਘ ਗਿੱਲ

'ਸਿਰਜਣਾ' ਦੇ ਪਿਛਲੇ ਦੋ ਅੰਕਾਂ ਵਿਚ ਸਿਲਸਲੇਵਾਰ ਮੇਰੀ ਆਲੋਚਨਾ ਬਾਬਤ ਦੋ ਲੇਖ ਛਪੇ ਹਨ ਜਿੰਨ੍ਹਾਂ ਵਿਚ ਇਸਦੇ ਸੁਭਾਵ, ਇਸਦੀ ਭਾਸ਼ਾ ਤੇ ਇਸਦੀ ਵਿਧੀ ਬਾਬਤ ਕਿੰਤੂ ਉਠਾਏ ਗਏ ਹਨ। ਇਹ ਕਿੰਤੂ ਲਗ ਭਗ ਉਸੇ ਤਰ੍ਹਾਂ ਦੇ ਹਨ ਜੋ ਕੱਟੜ ਪਰ ਅਪ੍ਰਵੀਨ ਪਾਠਕ ਇਕ ਅਪ੍ਰੋਢ ਮਾਰਕਸਵਾਦੀ ਨਜ਼ਰੀਏ ਤੋਂ ਉਸ ਆਲੋਚਨਾ ਸੰਬੰਧੀ ਉਠਾ ਸਕਦੇ ਹਨ ਜਿਸ ਵਿਚ ਮਾਰਕਸਵਾਦੀ ਚਿੰਤਨ ਦੀਆਂ ਸਾਰੀਆਂ ਸੰਭਾਵਨਾਵਾਂ ਹੰਢਾਉਣ ਦੀ ਅਭਿਲਾਸ਼ਾ ਤਾਂ ਹੈ ਪਰ ਸ਼ਾਇਦ ਯੋਗਤਾ ਅਜੇ ਉਤਪੰਨ ਨਹੀਂ ਹੋਈ। ਮੈਂ ਇਸ ਆਲੋਚਨਾ ਨੂੰ ਦਾਰਸ਼ਨਿਕ/ਇਤਿਹਾਸਕ ਆਲੋਨਾ ਦਾ ਨਾਂ ਦਿੰਦਾ ਹਾਂ ਅਤੇ ਸੰਖਿਆਤਮਕ ਪੱਖੋਂ ਇਸਨੂੰ ਪਰੰਪਰਾਗਤ ਮਾਰਕਸਵਾਦੀ ਆਲੋਚਨਾ ਦੀ ਧਾਰਾ ਵਿਚ ਰੱਖਦਾ ਹੋਇਆ ਵੀ ਗੁਣਾਤਮਕ ਪੱਖੋਂ ਇਸਨੂੰ ਉਸ ਨਾਲੋਂ ਵਧੇਰੇ ਲਾਹੇਬੰਦ ਤਾਂ ਨਹੀਂ ਪਰ ਵਡਮੁੱਲੀ ਜ਼ਰੂਰ ਠਹਿਰਾਉਂਦਾ ਹਾਂ। ਇਸ ਤਰ੍ਹਾਂ ਸੰਖਿਆਤਮਕ ਨਾਲੋਂ ਗੁਣਾਤਮਕ ਲਖਸ਼ ਵਲ ਵਧੇਰੇ ਰੁਚਿਤ ਹੋਣ ਕਾਰਨ ਦਾਰਸ਼ਨਿਕ/ਇਤਿਹਾਸਕ ਆਲੋਚਨਾ ਨੂੰ ਆਪਣੀ ਭਾਸ਼ਾ ਤੇ ਵਿਧੀ ਦੇ ਪ੍ਰਸੰਗ ਵਿਚ ਅਜਿਹੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਜਿੰਨ੍ਹਾਂ ਦੇ ਸਮਾਧਾਨ ਦੀ ਖੋਜ ਵਿਚ ਇਹ ਪ੍ਰਗਟਾਉ ਨੂੰ ਸੰਚਾਰ ਨਾਲੋਂ ਵਧੇਰੇ ਮਹੱਤਤਾ ਭਰਪੂਰ ਸਮਝ ਸਕਦੀ ਹੈ ਅਤੇ ਸ੍ਵੈ-ਵਿਨਾਸ਼ ਨੂੰ ਹੀ ਆਪਣੀ ਮੰਜ਼ਲ ਮਿਥ ਸਕਦੀ ਹੈ। ਜੇ ਇਹ ਆਲੋਚਨਾ ਪ੍ਰਗਟਾਉ/ਸੰਚਾਰ ਦੀ ਸੰਯੁਕਤ ਪ੍ਰਕਿਰਿਆ ਨੂੰ ਆਪਣਾ ਟੀਚਾ ਸਾਕਾਰ ਕਰ ਸਕੇ ਤਾਂ ਇਹ ਕੇਵਲ ਸ੍ਵੈ-ਸਿਰਜਣ ਨੂੰ ਪ੍ਰਫੁੱਲਤ ਹੀ ਨਹੀਂ ਕਰੇਗੀ ਸਗੋਂ ਰਚਨਹਾਰ-ਰਚਨਾ-ਜੀਵਨ ਦੇ ਪ੍ਰਸੰਗ ਵਿਚ ਉਨ੍ਹਾਂ ਭੇਦਾਂ ਦਾ ਸਮਾਜੀਕਰਣ ਤੇ ਮਾਨਵੀਕਰਣ ਕਰ ਸਕੇਗੀ ਜਿਹੜੇ ਭੇਦ ਨਾ ਤਾਂ ਅਰਸਤੂ ਤੋਂ ਇਲੀਅਟ ਤਕ ਦੀ ਪਰੰਪਰਾਗਤ ਆਲੋਚਨਾ ਅਤੇ ਨਾ ਅਫ਼ਲਾਤੂਨ ਤੋਂ ਕ੍ਰੋਚਿ ਤਕ ਦੀ ਰੁਮਾਂਚਿਕ ਆਲੋਚਨਾ ਦੇ ਵਸ ਦੀ ਗੱਲ ਹਨ।

ਸਵਾਲ ਪੈਦਾ ਹੁੰਦਾ ਹੈ ਕਿ ਦਾਰਸ਼ਨਿਕ/ਇਤਿਹਾਸਕ ਆਲੋਚਨਾ ਦੀ ਇਸ ਸੰਭਵ ਸਮਰੱਥਾ ਦਾ ਕਾਰਨ ਕੀ ਹੈ ? ਮੂਲ ਰੂਪ ਵਿਚ ਇਸਦਾ ਕਾਰਨ ਇਹ ਹੈ ਕਿ ਇਹ ਆਲੋਚਨਾ ਆਪਣਾ ਪਾਸਾਰ ਉਸ ਮਾਰਕਸਵਾਦ ਦੇ ਆਧਾਰ ਤੇ ਵਿਕਸਤ ਕਰਨਾ ਲੋੜਦੀ ਹੈ ਜੋ ਚਿੰਤਨ ਤੇ ਕਾਰਜ ਅਤੇ ਦਰਸ਼ਨ ਤੇ ਇਤਿਹਾਸ ਦੇ ਸੰਜੋਗ ਵਜੋਂ ਇਕ ਅਪੂਰਨ ਪ੍ਰਕਿਰਿਆ ਦੇ ਰੂਪ ਵਿਚ ਵਿਚਰਣ ਦਾ ਯਤਨ ਕਰਦਾ ਹੈ। ਇਕ ਸਮੁੱਚੇ ਪਰ ਇਤਿਹਾਸਕ ਜੀਵਨ-ਬੋਧ ਦੇ ਤੌਰ ਤੇ ਵਿਕਸਿਤ ਹੋਣ ਵਾਲਾ ਇਹ ਮਾਰਕਸਵਾਦ ਉਸ ਮਾਰਕਸਵਾਦ ਨਾਲੋਂ ਭਿੰਨ ਹੈ ਜਿਸਨੂੰ ਧਾਰਮਿਕ ਪ੍ਰਭਾਵਾਂ ਅਧੀਨ ਇਕ ਪੂਰਨ ਸੰਰਚਨਾ ਮੰਨਕੇ ਜੀਵਨ ਦੀ ਅਨੰਤ ਆਵਾਜ਼ ਸਮਝ ਲਿਆ ਜਾਂਦਾ ਹੈ। ਦਰਅਸਲ ਮਾਰਕਸਵਾਦ ਵਿਚ ਆਧਾਰ ਜਾਂ ਜੀਵਨ ਦੇ ਆਰਥਿਕ ਪੱਖ ਤੇ ਪਾਸਾਰ ਜਾਂ ਜੀਵਨ ਦੇ ਬੌਧਿਕ, ਭਾਵੁਕ, ਸਦਾਚਾਰਕ ਤੇ ਸੌਂਦਰ-ਯਾਤਮਕ ਪੱਖਾਂ ਦਾ ਸੰਬੰਧ ਉਹ ਨਹੀਂ ਜੋ ਧਰਮ ਵਿਚ ਦੁਨਿਆਵੀ ਤੇ ਦੈਵੀ ਜਗਤ ਵਿਚਕਾਰ ਕਲਪਿਤ ਕਰ ਲਿਆ ਜਾਂਦਾ ਹੈ। ਜਿਥੇ ਧਰਮ ਵਿਚ ਦੁਨਿਆਵੀ ਤੇ ਦੈਵੀ ਜਗਤ ਇਕ ਦੂਸਰੇ

ਪ੍ਰਤੀ ਵੈਰ-ਵਿਰੋਧ ਦੇ ਧਾਰਨੀ ਹਨ ਉਥੇ ਮਾਰਕਸਵਾਦ ਵਿਚ ਆਧਾਰ ਪਾਸਾਰ ਵਿਚ ਵਿਸਤ੍ਰਿਤ ਤੇ ਪਾਸਾਰ ਆਧਾਰ ਵਿਚ ਸੰਯੁਕਤ ਹੁੰਦਾ ਰਹਿੰਦਾ ਹੈ। ਪਰਤੱਖ ਹੈ ਕਿ ਮਾਰਕਸਵਾਦ ਦਾ ਸੁਯੋਗ ਗ੍ਰਹਿਣ ਉਦੋਂ ਸੰਭਵ ਨਹੀਂ ਜਦੋਂ ਇਸਨੂੰ ਪੂਰਨ ਸੰਰਚਨਾ ਸਮਝਕੇ ਦਵੰਦਾਤਮਕ ਤੇ ਇਤਿਹਾਸਕ ਪਦਾਰਥਵਾਦ ਦੇ ਖੇਤਰਾਂ ਵਿਚ ਵੰਡ ਲਿਆ ਜਾਂਦਾ ਹੈ ਸਗੋਂ ਉਦੋਂ ਸੰਭਵ ਹੈ ਜਦੋਂ ਇਸਨੂੰ ਅਪੂਰਨ ਪ੍ਰਕਿਰਿਆ ਮਿਥਕੇ ਦਾਰਸ਼ਨਿਕ/ਇਤਿਹਾਸਕ ਵਾਸਤਵਿਕਤਾ ਨਿਰਧਾਰਿਤ ਕਰ ਲਿਆ ਜਾਂਦਾ ਹੈ। ਨਿਰਸੰਦੇਹ ਮਾਰਕਸਵਾਦ ਦਾ ਜੀਵਨ-ਬੋਧ ਦੇ ਤੌਰ ਤੇ ਆਰੰਭ ਹੀ ਇਸ ਵਿਕਾਸ ਦੀ ਸੰਭਾਵਨਾ ਨਾਲ ਹੁੰਦਾ ਹੈ । ਜਿਥੇ ਇਸਦਾ ਨਿਕਾਸ ਵਿਗੱਠਤ, ਅਸਿਲਸਲੇਵਾਰ ਤੇ ਅਣ-ਇਤਿਹਾਸਕ ਲੋਕ-ਬੋਧ ਵਿਚੋਂ ਹੁੰਦਾ ਹੈ ਉਥੇ ਇਸਦਾ ਵਿਕਾਸ ਉਸ ਸੰਜੋਗ ਵਿਚੋਂ ਹੁੰਦਾ ਹੈ ਜੋ ਲੋਕ-ਬੋਧ ਦੇ ਆਧਾਰ ਤੇ ਕਾਰਲ ਮਾਰਕਸ ਅੰਗਰੇਜ਼ੀ ਅਰਥ-ਵਿਗਿਆਨ ਵਿਚੋਂ ਲਏ ਮੁੱਲ, ਫ੍ਰਾਂਸੀਸੀ ਰਾਜਸੀ ਵਿਗਿਆਨ ਵਿਚੋਂ ਲਏ ਨੈਤ੍ਰਿਤਵ ਤੇ ਜਰਮਨ ਦਾਰਸ਼ਨਿਕ ਵਿਗਿਆਨ ਵਿਚੋਂ ਲਏ ਚਿੰਤਨ/ਕਾਰਜ ਦੇ ਪਾਸਾਰ ਦੇ ਰੂਪ ਵਿਚ ਵਿਕਸਿਤ ਕਰਦਾ ਹੈ।

ਜਦੋਂ ਮਾਰਕਸਵਾਦ ਨੂੰ ਪੂਰਨ ਸੰਰਚਨਾ ਸਮਝਕੇ ਦਵੰਦਾਤਮਕ ਤੇ ਇਤਿਹਾਸਕ ਪਦਾਰਥਵਾਦ ਦੇ ਖੇਤਰਾਂ ਵਿਚ ਵੰਡ ਦਿਤਾ ਜਾਂਦਾ ਹੈ ਤਾਂ ਕੁਦਰਤ ਚਿੰਤਨ ਤੇ ਕਾਰਜ ਦੇ ਸੰਜੋਗ ਦੇ ਇਤਿਹਾਸ ਵਿਚੋਂ ਇਉਂ ਖਾਰਜ ਹੋ ਜਾਂਦੀ ਹੈ ਜਿਵੇਂ ਕਿ ਇਸ ਸੰਜੋਗ ਦੇ ਪ੍ਰਸੰਗ ਵਿਚ ਇਸਦਾ ਆਪਣਾ ਕੋਈ ਇਤਿਹਾਸ ਹੀ ਨਾ ਹੋਵੇ। ਸਮਾਜੀਕਰਣ ਤੋਂ ਮੁਕਤ ਹੁੰਦੀ ਹੋਈ ਇਸ ਹਾਲਤ ਵਿਚ ਕੁਦਰਤ ਮਾਨਵੀਕਰਣ ਤੋਂ ਵੀ ਮੁਕਤ ਹੋ ਜਾਂਦੀ ਹੈ।* ਨਤੀਜੇ ਦੇ ਤੌਰ ਤੇ ਮਾਰਕਸਵਾਦੀ ਨਜ਼ਰੀਏ ਵਿਚ ਸ਼ਿੱਦਤ ਤੇ ਸੁੰਗੜਾਉ ਆ ਜਾਂਦੇ ਹਨ ਜਿੰਨ੍ਹਾਂ ਦੇ ਫਲ-ਸਰੂਪ ਜੀਵਨ ਦਾ ਆਰਥਿਕ ਪੱਖ ਹੀ ਸਮੁੱਚੇ ਜੀਵਨ ਨੂੰ ਨਿਰੂਪਣ ਕਰਦਾ ਹੋਇਆ ਪ੍ਰਤੀਤ ਹੋਣ ਲਗ ਪੈਂਦਾ ਹੈ। ਜਦੋਂ ਇਸ ਤਰ੍ਹਾਂ ਦੀ ਆਰਥਿਕ ਪ੍ਰਧਾਨਤਾ ਪ੍ਰਤੀਬਿੰਬਤ ਕਰਨ ਵਾਲਾ ਮਾਰਕਸਵਾਦੀ ਨਜ਼ਰੀਆ ਆਲੋਚਨਾ ਦਾ ਸ੍ਰੋਤ ਬਣਦਾ ਹੈ ਤਾਂ ਆਲੋਚਕ ਉਹ ਨਿਰਣਾਕਾਰ ਬਣ ਜਾਂਦਾ ਹੈ ਜਿਸ ਲਈ ਰਚਨਾ ਜੀਵਨ ਦਾ ਉਹ ਵਾਸਤਵਿਕ ਚਿੱਤਰ ਹੈ ਜਿਸ ਵਿਚ ਜੀਵਨ ਨੂੰ ਆਰਥਿਕ ਪ੍ਰਧਾਨਤਾ ਨਾਲ ਪਰਜੁਲਤ ਦਵੰਦਾਂ ਅਨੁਸਾਰ ਢਾਲਿਆ ਗਿਆ ਹੁੰਦਾ ਹੈ। ਇਸ ਤਰ੍ਹਾਂ ਦੀ ਆਲੋਚਨਾ ਰਚਨਹਾਰ-ਰਚਨਾ-ਜੀਵਨ ਦੇ ਸਾਰਿਆਂ ਸੰਬੰਧਾਂ ਦਾ ਵਿਸ਼ਲੇਸ਼ਣ ਕਰ ਸਕਣ ਦੇ ਅਯੋਗ ਹੋਣ ਕਾਰਨ ਰਚਨਾਤਮਕ ਪ੍ਰਕਿਰਿਆ ਨੂੰ ਰਚਨਹਾਰ ਦੇ ਸ਼੍ਰੇਣੀ-ਚਰਿੱਤਰ ਤਕ, ਰਚਨਾ ਨੂੰ ਉਸਦੀ ਵਾਸਤਵਿਕਤਾ ਤਕ ਤੇ ਜੀਵਨ ਨੂੰ ਇਸਦੇ ਆਰਥਿਕ ਪੱਖ ਤਕ ਹੀ ਸੀਮਤ ਕਰ ਦਿੰਦੀ ਹੈ। ਮੂਲ ਰੂਪ ਵਿਚ ਰਚਨਾ-ਜੀਵਨ ਦੇ ਸੰਬੰਧ ਨੂੰ ਹੀ ਫਰੋਲਦੀ ਹੋਈ ਇਹ ਆਲੋਚਨਾ ਰਚਨਾ ਦੇ ਵਿਸ਼ਾ-ਵਸਤੂ ਦੀ ਵਿਆਖਿਆ ਤੋਂ ਰਚਨਾ ਤੇ ਰਚਨਹਾਰ ਬਾਬਤ ਨਿਕਲਦੇ ਨਿਰਣੇ ਤਕ ਦਾ ਇਕਹਿਰਾ ਜਿਹਾ ਸਫਰ ਕਰਦੀ ਹੈ।

ਇਸ ਤਰ੍ਹਾਂ ਦੀ ਆਲੋਚਨਾ ਦੀ ਪ੍ਰਤੀਨਿਧ ਉਦਾਹਰਣ ਪਲੈਖਾਨੋਵ ਦੀ ਆਲੋਚਨਾ ਤਾਂ ਹੈ ਹੀ

---

* ਇਟਲੀ ਦੇ ਪ੍ਰਸਿਧ ਮਾਰਕਸਵਾਦੀ ਦਰਸ਼ਨਵੇਤਾ ਡੈਲਾ ਵੌਲਪਿ ਦੀ ਪੁਸਤਕ **ਰੂਸੋ ਤੇ ਮਾਰਕਸ** ਮਾਰਕਸਵਾਦ ਦੇ ਇਸੇ ਪੱਖ ਨਾਲ ਜੂਝਦੀ ਹੈ ਅਤੇ ਆਪਣੀ ਮੌਲਿਕਤਾ ਤੇ ਪ੍ਰਮਾਣਿਕਤਾ ਦੇ ਫਲਸਰੂਪ ਇਟਲੀ ਦੇ ਮਾਰਕਸਵਾਦੀ ਹਲਕਿਆਂ ਵਿਚ ਸਭ ਤੋਂ ਵਧ ਮਹੱਤਵਪੂਰਨ ਰਚਨਾ ਦੇ ਤੌਰ ਤੇ ਸਵੀਕਾਰ ਕੀਤੀ ਜਾਂਦੀ ਹੈ।

ਜੋ ਆਪਣੀ ਸਾਰੀ ਗਹਿਰ-ਗੰਭੀਰਤਾ ਦੇ ਬਾਵਜੂਦ ਇਸ ਇਕਹਿਰਾਪਣ ਦੀ ਲਖਾਇਕ ਹੈ। ਮੇਰੀ ਧਾਰਨਾ ਅਨੁਸਾਰ ਤਾਂ ਲੂਨਾਚਰਸਕੀ ਤੇ ਲੂਕਾਚ ਦੀ ਆਲੋਚਨਾ ਵੀ ਇਸ ਖੇਤਰ ਤੋਂ ਬਾਹਰ ਨਹੀਂ ਨਿਲਕਦੀ ਭਾਵੇਂ ਉਪਰੋਕਤ ਗਹਿਰ-ਗੰਭੀਰਤਾ ਨੂੰ ਇਹ ਮਹੱਤਵਪੂਰਨ ਸੁਹਜਾਤਮਕ ਆਕਾਰ ਵੀ ਪ੍ਰਦਾਨ ਕਰਦੀ ਹੈ। ਮਿਸਾਲ ਦੇ ਤੌਰ ਤੇ ਪਲੈਖਾਨੋਵ ਲਈ ਜੀਵਨ ਦਵੰਦਾਂ ਦੇ ਸਿਧਾਂਤ ਦੇ ਵਿਚਰਣ ਲਈ ਕੇਵਲ ਇਕ ਚਿਤਰਪਟ ਹੈ। ਕਿਉਂਕਿ ਅੱਗੇ ਇਹਨਾਂ ਦਵੰਦਾਂ ਨੂੰ ਉਸ ਲਈ ਰਿਸ਼ਤਿਆਂ ਦੇ ਇਤਿਹਾਸ ਦੇ ਰੂਪ ਵਿਚ ਸੰਕਲਪਤ ਕਰਨਾ ਅਸੰਭਵ ਹੈ ਇਸ ਲਈ ਪਲੈਖਾਨੋਵ ਲਈ ਜੀਵਨ ਇਕ ਪੇਚੀਦਾ ਭੂਗੋਲਕ ਇਕਾਈ ਬਣਕੇ ਹੀ ਰਹਿ ਜਾਂਦਾ ਹੈ। ਉਸ ਲਈ ਰਚਨਹਾਰ ਦੀ ਵਿਲੱਖਣਤਾ ਵੀ ਉਸਦੇ ਸ਼੍ਰੇਣੀ-ਚਰਿੱਤਰ ਵਿਚ ਸਮਾਈ ਹੋਈ ਹੈ ਜੋ ਮੂਲ ਰੂਪ ਵਿਚ ਵਿਅਕਤੀਤਵ ਦਾ ਬਾਹਰੀ ਤੇ ਸੰਖਿਆਤਮਕ ਪੱਖ ਹੈ। ਸਿੱਧੇ ਤੇ ਸਪੱਸ਼ਟ ਤੌਰ ਤੇ ਇਸ ਸ਼੍ਰੇਣੀ-ਚਰਿੱਤਰ ਨੂੰ ਹੀ ਰਚਨਾਤਮਕ ਪ੍ਰਕਿਰਿਆ ਦਾ ਸੂਤ ਠਹਿਰਾਉਣ ਲਈ ਪਲੈਵਖਾਨੋਵ ਨੂੰ ਜਾਦੂਗਰੀ ਦਾ ਸਹਾਰਾ ਲੈਣਾ ਪੈਂਦਾ ਹੈ ਜਿਸ ਅਨੁਸਾਰ ਰਚਨਹਾਰ ਉਹ ਹੈ ਜੋ ਬਿੰਬਾਂ ਨੂੰ ਆਪਣੀ ਰਚਨਾ ਦਾ ਮਾਧਿਅਮ ਬਣਾਉਂਦਾ ਹੈ ਅਤੇ ਇਹਨਾਂ ਬਿੰਬਾਂ ਪ੍ਰਤੀ ਉਸਦਾ ਲਗਾਉ ਇਸ ਕਰਕੇ ਹੁੰਦਾ ਹੈ ਕਿਉਂਕਿ ਜਗਤ ਦੀਆਂ ਵਸਤੂਆਂ ਰਹੱਸਮਈ ਚਿੰਨ੍ਹ ਬਣਕੇ ਰਚਨਹਾਰ ਦੇ ਹਿਰਦੇ ਨੂੰ ਗੂੜ੍ਹ-ਗਿਆਨ ਪ੍ਰਦਾਨ ਕਰਦੀਆਂ ਰਹਿੰਦੀਆਂ ਹਨ।

ਸਪੱਸ਼ਟ ਹੈ ਕਿ ਪਲੈਖਾਨੋਵ ਸਰਲੀਕਰਣ ਰਾਹੀਂ ਸਾਰੀ ਸਮੱਸਿਆ ਦਾ ਸਾਧਾਰਣੀਕਰਣ ਕਰਨ ਦਾ ਯਤਨ ਕਰਦਾ ਹੈ। ਲੂਨਾਚਰਸਕੀ ਇਸ ਸਰਲੀਕਰਣ ਨੂੰ ਪੇਚੀਦਾ ਬਣਾਉਣ ਦੀ ਕੋਸ਼ਿਸ਼ ਕਰਦਾ ਹੈ। ਮਿਸਾਲ ਦੇ ਤੌਰ ਤੇ ਉਸਦਾ ਵਿਚਾਰ ਹੈ ਕਿ ਰਚਨਹਾਰ ਦਾ ਵਿਅਕਤੀਤਵ ਕਈ ਅੰਸ਼ਾਂ ਦੇ ਉਸ ਮਿਲਗੋਭੇ ਨੂੰ ਪ੍ਰਤੀਬਿੰਬਤ ਕਰਦਾ ਹੈ ਜਿਸ ਵਿਚ ਕਈ ਸ਼੍ਰੇਣੀਆਂ ਦਾ ਪ੍ਰਭਾਵ ਰਚਿਆ ਹੋਇਆ ਹੁੰਦਾ ਹੈ। ਨਿਰਸੰਦੇਹ ਇਥੇ ਉਹ ਪਲੈਖਾਨੋਵ ਨਾਲੋਂ ਵਧੇਰੇ ਇਤਿਹਾਸਕ ਤੇ ਪ੍ਰਮਾਣਿਕ ਹੋਣ ਦਾ ਯਤਨ ਕਰਦਾ ਹੈ ਪਰ ਜਦੋਂ ਉਹ ਜੀਵਨ ਤੇ ਰਚਨਾਤਮਕ ਪ੍ਰਕਿਰਿਆ ਤੇ ਚਿੰਤਨ ਕਰਦਾ ਹੈ ਤਾਂ ਪਲੈਖਾਨੋਵ ਵਾਂਗੂ ਹੀ ਰਹੱਸਮਈ ਬਣ ਜਾਂਦਾ ਹੈ। ਫਰਕ ਕੇਵਲ ਇਤਨਾ ਹੈ ਕਿ ਜਿਥੇ ਪਲੈਖਾਨੋਵ ਦਾ ਰਹੱਸ ਭੂਗੋਲਕ ਹੈ ਉਥੇ ਲੂਨਾਚਰਸਕੀ ਦਾ ਰਹੱਸ ਮਿਥਿਹਾਸਕ ਤੇ ਧਾਰਮਿਕ ਹੈ। ਇਸੇ ਕਾਰਨ ਜੇ ਉਸਦੇ ਆਲੋਚਨਾਤਮਕ ਦ੍ਰਿਸ਼ਟੀਕੋਣ ਨੂੰ ਮਿਥਿਹਾਸਕ ਮਾਰਕਸਵਾਦ ਆਖ ਦਿੱਤਾ ਜਾਵੇ ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ। ਇਸ ਸੰਬੰਧ ਵਿਚ ਉਸਦੇ 'ਧਰਮ ਤੇ ਸਮਾਜਵਾਦ' ਵਿਚ ਵਿਕਸਿਤ ਕੀਤੇ ਇਸ ਸੰਕਲਪ ਦਾ ਹਵਾਲਾ ਦਿੱਤਾ ਜਾ ਸਕਦਾ ਹੈ ਕਿ ਉਤਪਾਦਨ ਪਰਮਾਤਮਾ ਹੈ, ਲੋਕ ਈਸਾ ਮਸੀਹ ਹਨ ਅਤੇ ਵਿਗਿਆਨਕ ਸਮਾਜਵਾਦ ਦੈਵੀ ਪ੍ਰੇਤ ਹੈ। ਇਹ ਕਥਨ ਵੀ ਮਹੱਤਤਾ ਤੋਂ ਵਿਰਵਾ ਨਹੀਂ ਕਿ "ਪ੍ਰਤਿਭਾ ਦੀ ਰਚਨਾ ਉਪਰ ਚਿਤਵਨ ਕਰਦੇ ਹੋਏ ਕੀ ਅਸੀਂ ਆਪਣੇ ਆਪ ਨੂੰ ਇਹ ਨਹੀਂ ਕਹਿੰਦੇ : ਕਿਸ ਪਰਕਾਰ ਦਾ ਹੈ ਇਹ ਮਾਨਵ ਕਿ ਹਵਾਵਾਂ ਤੇ ਲਹਿਰਾਂ ਵੀ ਉਸਦਾ ਆਖਾਂ ਮੰਨਦੀਆਂ ਹਨ......ਕੀ ਅਸੀਂ ਉਸ ਵਿਚ ਨਵ-ਜਨਮੇ ਪਰਮਾਤਮਾ ਦੀ ਨਵ-ਸ਼ਕਤੀ ਮਹਿਸੂਸ ਨਹੀਂ ਕਰਦੇ ?"

ਇਸ ਪੱਖੋਂ ਲੂਕਾਚ ਦੀ ਆਲੋਚਨਾ ਪਲੈਖਾਨੋਵ ਤੇ ਲੂਨਾਚਰਸਕੀ ਦੋਨਾ ਦੀ ਆਲੋਚਨਾ ਨਾਲੋਂ ਕਿਤੇ ਵਧੇਰੇ ਗੁੰਝਲਦਾਰ ਤੇ ਪ੍ਰੌਢ ਹੈ। ਲੂਕਾਚ ਅਨੁਸਾਰ ਰਚਨਹਾਰ ਦੀ ਰਚਨਾਤਮਕ ਪ੍ਰਕਿਰਿਆ ਵਿਚ ਉਸਦੇ ਸ੍ਰੇਣੀ-ਚਰਿੱਤਰ ਦੀ ਅਵੱਸ਼ ਹੀ ਮਹਤੱਤਾ ਹੈ ਕਿਉਂਕਿ ਪ੍ਰਾਰੰਭਕ

ਮਹਤੱਤਾ ਉਸ ਅਨੁਸਾਰ ਰਚਨਹਾਰ ਦੇ ਜੀਵਨ-ਬੋਧ ਦੀ ਹੈ ਜੋ ਸ਼੍ਰੇਣੀ-ਚਰਿੱਤਰ ਦੇ ਆਧਾਰ ਉਪਰ ਉਸਾਰ ਵਾਂਗੂ ਉਸਰ ਆਉਂਦਾ ਹੈ। ਇਥੇ ਵੇਖਣ ਵਾਲੀ ਗੱਲ ਇਹ ਹੈ ਕਿ ਲੂਕਾਚ ਦਾ ਚਿੰਤਨ ਆਧਾਰ ਤੇ ਪਾਸਾਰ ਨੂੰ ਨਹੀਂ ਸਗੋਂ ਆਧਾਰ ਤੇ ਉਸਾਰ ਨੂੰ ਅਨਿਵਾਰੀ ਠਹਿਰਾਉਂਦਾ ਹੈ। ਆਧਾਰ ਤੇ ਉੱਸਰੇ ਹੋਏ ਉਸਾਰ ਨੂੰ ਰਚਨਾਤਮਕ ਪ੍ਰਕਿਰਿਆ ਰਾਹੀਂ ਸਾਕਾਰ ਹੋਣ ਲਈ 'ਪਰਸਪੈਕਟਿਵ' ਦੀ ਲੋੜ ਪੈਂਦੀ ਹੈ ਜੋ ਲੂਕਾਚ ਅਨੁਸਾਰ ਭੂਤ ਦਾ ਵਰਤਮਾਨ ਨਾਲ ਨਿਰੰਤਰ ਸੰਬੰਧ ਸਥਾਪਿਤ ਕਰ ਦਿੰਦਾ ਹੈ। ਇਸੇ ਕਾਰਨ ਲੂਕਾਚ ਦੀ ਵਰੋਸਾਈ ਰਚਨਾ ਕਲਾਸਕੀ, ਉਸਦੀ ਵਰੋਸਾਈ ਰਚਨਾਤਮਕ ਪ੍ਰਕਿਰਿਆ ਅਨੁਕਰਣ ਅਤੇ ਉਸਦਾ ਵਰੋਸਾਇਆ ਸਾਹਿਤ-ਅਨੁਭਵ ਵਿਰੇਚਨ ਹੀ ਹੋ ਨਿਬੜਦੇ ਹਨ। ਹੈਰਾਨੀ ਦੀ ਗੱਲ ਨਹੀਂ ਕਿ ਲੂਕਾਚ ਦੀ ਆਲੋਚਨਾ ਸਾਹਿਤ ਦੀ ਮਹੱਤਤਾ ਨੂੰ ਪਛਾਣਨ ਤੋਂ ਅਸਮਰੱਥ ਰਹਿੰਦੀ ਹੈ ਕਿਉਂਕਿ 'ਪਰਸਪੈਕਟਿਵ' ਦੀ ਥਾਂ ਇਹ 'ਫੋਕਸ' ਦੀ ਉਪਜ ਹੈ ਅਤੇ ਜੋ ਇਸ ਵਿਚ 'ਪਰਸਪੈਕਟਿਵ' ਦਾ ਰੋਲ ਹੈ ਵੀ ਉਹ 'ਫੋਕਸ' ਦੇ ਰੂਪ ਵਿਚ ਹੀ ਹੈ।

ਉਪਰੋਕਤ ਪਰੰਪਰਾਗਤ ਮਾਰਕਸਵਾਦੀ ਆਲੋਚਨਾ ਦੇ ਉਲਟ ਦਾਰਸ਼ਨਿਕ/ਇਤਿਹਾਸਕ ਆਲੋਚਨਾ ਰਚਨਹਾਰ-ਰਚਨਾ-ਜੀਵਨ ਨੂੰ ਸਮੁੱਚੀ ਸਿਰਜਨਾ-ਸ਼ਕਤੀ ਦਾ ਸਾਕਾਰ-ਰੂਪ ਮੰਨਦੀ ਹੈ। ਰਚਨਾ ਨੂੰ ਵਿੱਥ-ਕਾਲ ਦੇ ਪਰਿਵਰਤਣਸ਼ੀਲ ਪ੍ਰਬੰਧ ਦਾ ਬਿੰਬ ਮਿਥਕੇ ਇਹ ਆਲੋਚਨਾ ਰਚਨਾ ਦੇ ਵਿਸ਼ੇ ਨੂੰ ਕਾਲਿਕੀ ਅਤੇ ਰਚਨਾ ਦੇ ਰੂਪ ਨੂੰ ਵਿੱਥਮਈ ਸੁਭਾਵ ਪ੍ਰਦਾਨ ਕਰਦੀ ਹੈ। ਕਾਲਿਕੀ ਹੋਣ ਕਾਰਣ ਰਚਨਾ ਦਾ ਵਿਸ਼ਾ ਰਚਨਹਾਰ ਦੇ ਵਿਅੱਕਤਿਤਵ ਨਾਲ ਅੰਤਰ-ਸੰਬੰਧਿਤ ਹੋ ਜਾਂਦਾ ਹੈ, ਬਿਲਕੁਲ ਉਸੇ ਤਰ੍ਹਾਂ ਜਿਵੇਂ ਰਚਨਾ ਦਾ ਰੂਪ ਵਿੱਥਮਈ ਹੋਣ ਕਾਰਨ ਉਸ ਵਿਚ ਰਚੇ ਜੀਵਨ ਨਾਲ ਜਾ ਜੁੜਦਾ ਹੈ। ਵਿਸ਼ੇ ਦੀ ਧਾਤੂ-ਰੂਪੀ ਭਾਵ ਦੀ ਮੌਲਿਕਤਾ ਨੂੰ ਸਮਝਣ ਲਈ ਰਚਨਹਾਰ ਦੇ ਸ਼੍ਰੇਣੀ-ਚਰਿੱਤਰ ਨੂੰ ਸਮਝ ਲੈਣਾ ਕਾਫੀ ਨਹੀਂ ਕਿਉਂਕਿ ਸ਼੍ਰੇਣੀ-ਚਰਿੱਤਰ, ਜਿਵੇਂ ਕਿ ਪਹਿਲਾ ਵੀ ਕਿਹਾ ਗਿਆ ਹੈ, ਵਿਅੱਕਤਿਤਵ ਦਾ ਬਾਹਰੀ ਤੇ ਸੰਖਿਆਤਮਕ ਪੱਖ ਹੈ। ਸੋ ਵਿਸ਼ੇ ਦੀ ਗਹਿਰ-ਗੰਭੀਰਤਾ ਨੂੰ ਸਮਝਣ ਲਈ ਰਚਨਹਾਰ ਦੇ ਵਿਅੱਕਤਿਤਵ ਦੇ ਗੁਣਾਤਮਕ ਤੇ ਆਂਤ੍ਰਿਕ ਪੱਖ ਨੂੰ ਸਮਝਣਾ ਜ਼ਰੂਰੀ ਹੈ। ਇਹ ਗੁਣਾਤਮਕ ਤੇ ਆਂਤ੍ਰਿਕ ਪੱਖ ਉਸ ਅੰਤਰ-ਸੰਬੰਧ ਵਿਚੋਂ ਉਪਲਬਧ ਹੁੰਦਾ ਹੈ ਜੋ ਰਚਨਹਾਰ ਦਾ ਜੀਵਨ-ਬੋਧ ਉਸ ਕਾਲ ਦੇ ਲੋਕ-ਬੋਧ ਨਾਲ ਸਥਾਪਿਤ ਕਰਦਾ ਹੈ। ਲੋਕ-ਬੋਧ ਦੇ ਵੀ ਅੱਗੇ ਦੋ ਮੁਖਾਰ-ਬਿੰਦ ਹਨ। ਫੋਕ ਲੋਰ ਜੋ ਇਸ ਦੀ ਭਾਵੁਕ ਸਮੂਹਕਤਾ ਦਾ ਉਲੇਖ ਕਰਦਾ ਹੈ ਅਤੇ ਧਰਮ ਜੋ ਇਸਦੀ ਬੌਧਿਕ ਸਮੁੱਚਤਾ ਨੂੰ ਪ੍ਰਗਟ ਕਰਦਾ ਹੈ।

ਜੇ ਕਿਸੇ ਰਚਨਹਾਰ ਦੇ ਜੀਵਨ-ਬੋਧ ਵਿਚ ਲੋਕ-ਬੋਧ ਦਾ ਹੀ ਵਿਸਤਾਰ ਹੋਵੇ ਅਤੇ ਉਹ ਵੀ ਇਸਦੀ ਭਾਵਕ ਸਮੂਹਕਤਾ ਦਾ ਹੀ ਤਾਂ ਅਵੱਸ਼ ਹੀ ਉਸਦੀ ਰਚਨਾ ਦਾ ਵਿਸ਼ਾ ਲੌਕਿਕ ਸੁਭਾਵ ਵਾਲਾ ਹੋਵੇਗਾ। ਜੇ ਉਹ ਫੋਕਲੋਰ ਵਾਲੀ ਇਸ ਭਾਵਕ ਸਮੂਹਕਤਾ ਨੂੰ, ਜੋ ਨਾ ਪੂਰਨ ਤੌਰ ਤੇ ਮਿਥਿਹਾਸਕ ਹੈ ਅਤੇ ਨਾ ਪੂਰਨ ਤੌਰ ਤੇ ਇਤਿਹਾਸਕ ਹੈ ਪਰ ਹੁੰਗਾਰਾ ਦੋਨਾਂ ਦਾ ਹੀ ਭਰਦੀ ਹੈ, ਮਿਥਿਹਾਸ ਦੀ ਨਿਰਤੰਤਰ ਸਮੁੱਚਤਾ ਵਲ ਮੋੜੇਗਾ ਤਾਂ ਉਸਦੇ ਵਿਸ਼ੇ ਆਦਿ ਕਾਲੀ ਸੁਭਾਵ ਵਾਲੇ ਹੋਣਗੇ। ਜਦੋਂ ਮਿਥਿਹਾਸ ਦੀ ਨਿਰੰਤਰ ਸਮੁੱਚਤਾ ਦੀ ਥਾਂ ਰਚਨਹਾਰ ਧਰਮ ਦੀ ਵਿਗੱਠਤ ਸਮੁੱਚਤਾ ਨੂੰ ਆਪਣੀ ਵਿਕੇਂਦ੍ਰਿਤ ਭਾਵਕ ਸਮੂਹਕਤਾ ਦਾ ਕੇਂਦਰ ਬਣਾਉਂਦਾ ਹੈ ਤਾਂ ਉਸਦੀ ਰਚਨਾ ਦਾ

ਵਿਸ਼ਾ ਵੀ ਇਕੋ ਪਲ ਅੰਤਰਬਤ ਤੇ ਪਾਰਬਤ ਹੋ ਜਾਂਦਾ ਹੈ। ਇਹਨਾਂ ਸਾਰਿਆਂ ਦੇ ਵਿਪਰੀਤ ਜੇ ਰਚਨਹਾਰ ਇਤਿਹਾਸ ਨੂੰ ਆਪਣਾ ਸ੍ਰੋਤ ਬਣਾ ਰਿਹਾ ਹੋਵੇ ਤਾਂ ਉਸਦੇ ਵਿਸ਼ੇ ਦੀ ਆਭਾ ਦਾਰਸ਼ਨਿਕ/ਇਤਿਹਾਸਕ ਹੋ ਜਾਂਦੀ ਹੈ।

ਰਚਨਾਤਮਕ ਪ੍ਰਕਿਰਿਆ ਦਾ ਇਹ ਅਮੂਰਤ ਪੱਖ ਸਮੂਰਤ ਤਦ ਹੀ ਬਣਦਾ ਹੈ ਜੇ ਇਹ ਅਨੁਭਵ ਵਿਚ ਢਲਦਾ ਹੈ ਜੋ ਇਕ ਇਤਿਹਾਸਕ ਪ੍ਰਕਿਰਿਆ ਹੈ ਅਤੇ ਆਪਣਾ ਵਿਲੱਖਣ ਸੰਸਾਰ ਰਚ ਸਕਣ ਦੀ ਸਮਰੱਥਾ ਰਖਦਾ ਹੈ। ਅਨੁਭਵ ਦਾ ਰਚਿਆ ਹੋਇਆ ਇਹ ਸੰਸਾਰ ਹੀ ਰਚਨਾ ਦੇ ਰੂਪ ਨੂੰ ਨਿਰਧਾਰਿਤ ਕਰਦਾ ਹੈ। ਇਸ ਸੰਸਾਰ ਨੂੰ ਸਮਝਣ ਲਈ ਅਤੇ ਇਸ ਰਾਹੀਂ ਫੇਰ ਰਚਨਾ ਦੇ ਰੂਪ ਨੂੰ ਜਾਣਨ ਲਈ ਇਸਨੂੰ ਇਸ ਵਿਚ ਵਿਗਸਦੇ ਰਿਸ਼ਤਿਆਂ ਵਿਚ ਵੰਡਣਾ ਬੜਾ ਜ਼ਰੂਰੀ ਹੈ। ਆਪਣੇ ਵਰਾਟ ਰੂਪ ਵਿਚ ਇਹ ਰਿਸ਼ਤੇ ਤਿੰਨ ਤਰ੍ਹਾਂ ਦੇ ਹੋ ਸਕਦੇ ਹਨ। ਪਹਿਲਾ ਰਿਸ਼ਤਾ ਮਨੁੱਖ ਤੇ ਕੁਦਰਤ ਵਿਚਕਾਰ ਹੋ ਸਕਦਾ ਹੈ ਜੋ ਅਤੀਤ-ਕੇਂਦ੍ਰਿਤ ਹੈ, ਦੂਸਰਾ ਮਨੁੱਖ ਤੇ ਉਸਦੇ ਆਪੇ ਵਿਚਕਾਰ ਜੋ ਵਰਤਮਾਨ-ਕੇਂਦ੍ਰਿਤ ਹੈ ਅਤੇ ਤੀਸਰਾ ਮਨੁੱਖ ਤੇ ਸਮਾਜ ਵਿਚਕਾਰ ਜੋ ਭਵਿੱਖ-ਕੇਂਦ੍ਰਿਤ ਹੈ। ਪ੍ਰਮੁੱਖ ਤੌਰ ਤੇ ਪਹਿਲੇ ਰਿਸ਼ਤੇ ਦਾ ਸੁਭਾਵ ਸਰੋਦੀ ਤੇ ਵਰਣਨਾਤਮਕ ਹੈ, ਦੂਸਰੇ ਦਾ ਨਾਟਕੀ ਤੇ ਬਿਰਤਾਂਤਕ ਹੈ ਅਤੇ ਤੀਸਰੇ ਦਾ ਉਪਨਿਆਸਕ ਤੇ ਵਿਸ਼ਲੇਸ਼ਣਾਤਮਕ ਹੈ। ਕਿਸੇ ਵੀ ਰਚਨਾ ਵਿਚ ਇਹਨਾਂ ਵਿਚੋਂ ਇਕ ਰਿਸ਼ਤਾ ਦੂਸਰਿਆਂ ਦੋ ਨੂੰ ਖਾਰਜ ਕਰਕੇ ਨਹੀਂ ਵਿਚਰ ਸਕਦਾ। ਹਰ ਰਚਨਾ ਵਿਚ ਇਹ ਘੁਲੇ ਮਿਲੇ ਹੁੰਦੇ ਹਨ ਭਾਵੇਂ ਹਰੇਕ ਵਿਚ ਇਹਨਾਂ ਦੀ ਮਾਤਰਾ ਵਿਚ ਫਰਕ ਹੋ ਸਕਦਾ ਹੈ। ਇਹ ਸਮਾਨੰਤਰ ਹੋ ਸਕਦੇ ਹਨ, ਵਿਰੋਧਾਤਮਕ ਹੋ ਸਕਦੇ ਹਨ ਜਾਂ ਸਮਾਨੰਤਰ/ਵਿਰੋਧਾਤਮਕ ਹੋ ਸਕਦੇ ਹਨ। ਇਸੇ ਕਾਰਨ ਮਨੁੱਖ ਤੇ ਕੁਦਰਤ ਵਿਚਕਾਰਲੇ ਰਿਸ਼ਤੇ ਨਾਲ ਹਾਵੀ ਰਚਨਾ ਦਾ ਰੂਪ ਮਿੱਥ ਵਾਲਾ ਹੁੰਦਾ ਹੈ, ਮਨੁੱਖ ਤੇ ਉਸਦੇ ਆਪੇ ਵਿਚਕਾਰਲੇ ਰਿਸ਼ਤੇ ਨੂੰ ਸਾਕਾਰ ਕਰਨ ਵਾਲੀ ਰਚਨਾ ਅਨਿਉਕਤੀ ਦਾ ਰੂਪ ਇਖਤਿਆਰ ਕਰ ਸਕਦੀ ਹੈ ਅਤੇ ਮਨੁੱਖ ਤੇ ਸਮਾਜ ਦੇ ਰਿਸ਼ਤੇ ਨੂੰ ਆਪਣਾ ਕੇਂਦਰ ਬਣਾਉਣ ਵਾਲੀ ਰਚਨਾ 'ਮੌਨਟਾਜ' ਦਾ ਇਤਿਹਾਸਕ/ਵਿਆਪਕ ਰੂਪ ਧਾਰ ਸਕਦੀ ਹੈ।

ਨਿਸਚੇ ਹੀ ਦਾਰਸ਼ਨਿਕ/ਇਤਿਹਾਸਕ ਆਲੋਚਕ ਦਾ ਕੰਮ ਪਰੰਪਰਾਗਤ ਮਾਰਕਸਵਾਦੀ ਆਲੋਚਕ ਦੇ ਕੰਮ ਨਾਲੋਂ ਕਿਤੇ ਵਧੇਰੇ ਔਖਾ ਤੇ ਗੁੰਝਲਦਾਰ ਹੈ। ਸਿੱਧ ਹੈ ਕਿ ਉਹ ਵਿਆਖਿਆ ਤੋਂ ਨਿਰਣੇ ਤੇ ਨਿਰੰਤਰ ਤੇ ਇਕਹਿਰੇ ਢੰਗ ਨਾਲ ਨਹੀਂ ਪਹੁੰਚ ਸਕਦਾ। ਉਸਨੂੰ ਵਿਆਖਿਆ, ਵਿਸ਼ਲੇਸ਼ਣ, ਤੁਲਨਾ ਤੇ ਮੁਲੰਕਣ ਦਾ ਗੁੰਝਲਦਾਰ ਤੇ ਸਿਰੜੀ ਕੰਮ ਨੇਪਰੇ ਚਾੜ੍ਹਨਾ ਪੈਂਦਾ ਹੈ। ਇਸ ਕੰਮ ਦੇ ਸਮਰੱਥ ਹੋਣ ਲਈ ਉਸਨੂੰ ਸਿਰਜਕ ਬਣਨਾ ਪੈਂਦਾ ਹੈ—ਉਹ ਸਿਰਜਕ ਨਹੀਂ ਜੋ ਉਹ ਰਚਨਾ ਸਿਰਜ ਸਕੇ ਜਿਸਨੂੰ ਉਸਨੇ ਆਲੋਚਨਾ ਅਧੀਨ ਲਿਆਉਣਾ ਹੈ ਸਗੋਂ ਉਹ ਸਿਰਜਕ ਜੋ ਰਚਨਹਾਰ, ਰਚਨਾ ਤੇ ਜੀਵਨ ਨੂੰ ਸਿਰਜਣ-ਸ਼ਕਤੀ ਦੇ ਪੱਖ ਮਿਥ ਸਕੇ ਅਤੇ ਰਚਨਾ ਦੀ ਸਮੁੱਚੀ ਤੇ ਗਹਿਰ-ਗੰਭੀਰ ਆਲੋਚਨਾ ਵਿਕਸਤ ਕਰ ਸਕੇ।

ਇਥੇ ਇਹ ਕਹਿ ਦੇਣਾ ਵੀ ਅਪ੍ਰਸੰਗਕ ਨਹੀਂ ਕਿ ਦਾਰਸ਼ਨਿਕ/ਇਤਿਹਾਸਕ ਆਲੋਚਕ ਕਦੇ ਵੀ ਇਸ ਤੱਥ ਨੂੰ ਅੱਖੋਂ ਉਹਲੇ ਨਹੀਂ ਕਰਦਾ ਕਿ ਰਚਨਾ ਰਚਨਹਾਰ ਤੇ ਜੀਵਨ ਨਾਲੋਂ ਵਿਲੱਖਣ ਹੈ। ਕਾਰਨ ਇਸਦਾ ਇਹ ਹੈ ਕਿ ਜਦਕਿ ਜੀਵਨ ਦੀ ਗਤੀ ਇਤਿਹਾਸਕ ਤੇ ਵਿਆਪਕ ਹੈ ਅਤੇ ਇਸ ਕਾਰਨ ਸਮੂਹਕਤਾ ਦੀ ਧਾਰਨੀ ਹੈ, ਰਚਨਾ ਇਸ ਸਮੂਹਕਤਾ ਨੂੰ ਸਰਬ-ਵਿਆਪਕ ਪੈਟਰਨ

ਪ੍ਰਦਾਨ ਕਰਨ ਦਾ ਯਤਨ ਕਰਦੀ ਹੈ। ਦੂਸਰੇ ਲਫ਼ਜ਼ਾਂ ਵਿਚ ਰਚਨਾ ਸੱਚ ਦਾ ਪ੍ਰਗਟਾਉ ਕਰਨ ਦੀ ਕੋਸ਼ਿਸ਼ ਕਰਦੀ ਹੈ ਅਤੇ ਇਸ ਦੇ ਨਾਲ ਉਸ ਸਰਬ-ਵਿਆਪਕ ਬੋਧ ਦਾ ਸੰਚਾਰ ਵੀ ਕਰ ਦਿੰਦੀ ਹੈ ਜੋ ਇਸ ਸੱਚ ਦਾ ਹੀ ਕਾਵਿਕ ਪੱਖ ਹੁੰਦਾ ਹੈ। ਸਰਬ ਵਿਆਪਕ ਸੱਚ ਤੇ ਇਸਦੇ ਸਰਬ-ਵਿਆਪਕ ਕਾਵਿਕ ਪੱਖ ਦਾ ਪ੍ਰਗਟਾਉ ਤੇ ਸੰਚਾਰ ਕਰਕੇ ਰਚਨਾ ਰਚਨਹਾਰ ਨਾਲੋਂ ਵੀ ਵਿਲੱਖਣ ਹੋ ਜਾਂਦੀ ਹੈ।

ਦਾਰਸ਼ਨਿਕ/ਇਤਿਹਾਸਕ ਆਲੋਚਕ ਰਚਨਾ ਦੇ ਇਸ ਮਰਮੀ ਪੱਖ ਨੂੰ ਤਦ ਹੀ ਉਜਾਗਰ ਕਰ ਸਕਦਾ ਹੈ ਜੇ ਉਹ ਉਸ ਮਾਰਕਸਵਾਦ ਨੂੰ, ਜਿਸ ਨੂੰ ਕਿ ਉਹ ਚਿੰਤਨ ਤੇ ਕਾਰਜ ਅਤੇ ਦਰਸ਼ਨ ਤੇ ਇਤਿਹਾਸ ਦਾ ਸੰਜੋਗ ਸਮਝਕੇ ਅਪੂਰਣ ਪ੍ਰਕਿਰਿਆ ਨਿਰਧਾਰਿਤ ਕਰਦਾ ਹੈ, ਵਿਧੀ ਦੇ ਤੌਰ ਤੇ ਹੀ ਨਾ ਵਰਤੇ ਸਗੋਂ ਉਸਨੂੰ ਉਹ ਜੀਵਨ-ਬੋਧ ਦੇ ਤੌਰ ਤੇ ਵੀ ਵਰਤੇ। ਦੂਸਰੇ ਲਫ਼ਜ਼ਾਂ ਵਿਚ ਉਹ ਇਸ ਮਾਰਕਸਵਾਦ ਨੂੰ ਬਾਹਰੀ ਤੌਰ ਤੇ ਹੀ ਗ੍ਰਹਿਣ ਨਾ ਕਰੇ ਸਗੋਂ ਆਂਤ੍ਰਿਕ ਤੌਰ ਤੇ ਵੀ ਗ੍ਰਹਿਣ ਕਰੇ। ਦਰਅਸਲ ਉਸਦੇ ਇਸ ਬਾਹਰੀ ਤੇ ਆਂਤ੍ਰਿਕ ਗ੍ਰਹਿਣ ਵਿਚਕਾਰ ਅਜਿਹਾ ਸੁਮੇਲ ਵਿਚਰੇ ਕਿ ਉਹ ਨਾ ਤਾਂ ਕਦੇ ਆਦਰਸ਼ਮਈ ਢੰਗ ਨਾਲ ਅੰਤਰਮੁਖੀ ਅਤੇ ਨਾ ਕਦੇ ਮਕੈਨਕੀ ਢੰਗ ਨਾਲ ਬਾਹਰਮੁਖੀ ਬਣਨ ਦੀ ਅਵੱਗਿਆ ਕਰੇ। ਭਾਰਤ ਵਿਚ ਅਜਿਹੀ ਅਵੱਗਿਆ ਦੇ ਵਾਪਰ ਜਾਣ ਦਾ ਵਧੇਰੇ ਅੰਦੇਸ਼ਾ ਹੈ ਕਿਉਂਕਿ ਇਥੇ ਅਜੇ ਮਾਰਕਸਵਾਦੀ ਚੇਤਨਾ ਨੇ ਲੌਕਿਕ/ਰਾਸ਼ਟਰੀ ਆਕਾਰ ਹੀ ਗ੍ਰਹਿਣ ਨਹੀਂ ਕੀਤੇ।

ਜਿਸ ਤਰ੍ਹਾਂ ਦਾਰਸ਼ਨਿਕ/ਇਤਿਹਾਸਕ ਆਲੋਚਕ ਲਈ ਬਾਹਰੀ ਵਿਧੀ ਤੇ ਆਂਤ੍ਰਿਕ ਬੋਧ ਵਿਚਕਾਰ ਸੁਮੇਲ ਕਾਇਮ ਰਖਣਾ ਬੜਾ ਜ਼ਰੂਰੀ ਹੈ, ਇਸ ਤਰ੍ਹਾਂ ਉਸ ਲਈ ਇਹ ਵੀ ਜ਼ਰੂਰੀ ਹੈ ਕਿ ਨਾ ਤਾਂ ਉਹ ਆਪਣੀ ਭਾਸ਼ਾ ਨੂੰ ਸ੍ਵੈ-ਭਾਸ਼ਾ ਬਣਨ ਦੇਵੇ ਅਤੇ ਨਾ ਆਪਣੀ ਭਾਸ਼ਾ ਨੂੰ ਬੋਲ-ਚਾਲ ਦੀ ਬੋਲੀ ਤਕ ਸੀਮਤ ਕਰਕੇ ਅਗਿਆਤਕ ਹੀ ਬਣਾ ਲਵੇ। ਇਸ ਸੰਬੰਧ ਵਿਚ ਮੈਂ ਦੋ ਵਿਚਾਰ ਅੰਕਿਤ ਕਰਨੇ ਜ਼ਰੂਰੀ ਸਮਝਦਾ ਹਾਂ ਜਿੰਨ੍ਹਾਂ ਨਾਲ ਮੈਂ ਪੂਰਨ ਤੌਰ ਤੇ ਸਹਿਮਤ ਹਾਂ। ਪਹਿਲਾ ਵਿਚਾਰ ਇਟਲੀ ਦੇ ਮਹਾਨ ਮਾਰਕਸਵਾਦੀ ਦਰਸ਼ਨਵੇਤਾ ਅਨਤੋਨੀਓ ਗ੍ਰਾਮਸ਼ੀ ਦਾ ਹੈ। ਉਸ ਅਨੁਸਾਰ "ਉਹ ਸੰਕਲਪ ਜੋ ਆਪਣੇ ਆਪ ਵਿਚ ਕਠਿਨ ਹੈ ਪੂਰਨ ਤੌਰ ਤੇ ਪੇਤਲਾ ਬਣਾਏ ਤੋਂ ਬਿਨਾਂ ਸੌਖੀ ਬੋਲੀ ਵਿਚ ਪ੍ਰਗਟ ਨਹੀਂ ਕੀਤਾ ਜਾ ਸਕਦਾ।" ਦੂਸਰਾ ਵਿਚਾਰ ਅੰਮ੍ਰਿਤਾ ਸ਼ੇਰਗਿਲ ਦਾ ਹੈ ਜਿਸ ਨੇ ਸੌਖੀ ਤੇ ਸਪੱਸ਼ਟ ਬੋਲੀ ਵਿਚ ਲਿਖਣ ਵਾਲੇ ਇਕ ਕਲਾ-ਆਲੋਚਕ ਨੂੰ ਲਿਖਿਆ ਹੈ, "ਤੁਸੀਂ ਐਨੀ ਸਰਲਤਾ ਤੇ ਸਪੱਸ਼ਟਤਾ ਨਾਲ ਆਪਣੇ ਆਪ ਨੂੰ ਪ੍ਰਗਟ ਕਰਕੇ ਆਪਣੇ ਲਖਸ਼ ਦਾ ਅਨੁਮੂਲਨ ਕਰ ਲੈਂਦੇ ਹੋ। ਤੁਹਾਡੀ ਲਿਖਤ ਤੋਂ ਦੂਸਰੇ ਤੇ ਬਾਹਰਮੁਖੀ ਬੰਦੇ ਦੇ ਲਿਖੇ ਸਪੱਸ਼ਟ ਤੇ ਅਨਾਤਮ ਵਰਣਨ ਦਾ ਪ੍ਰਭਾਵ ਪੈਂਦਾ ਹੈ ਅਤੇ ਤੁਸੀਂ ਸ਼ਾਂਤ ਤੇ ਸੰਯੁਕਤ ਮਨ ਵਾਲੇ ਵਿਅੱਕਤੀ ਲਗਦੇ ਹੋ, ਜਦੋਂ ਦੂਸਰਾ ਇਸ ਵਰਣਨ ਨੂੰ ਪੜ੍ਹ ਰਿਹਾ ਹੁੰਦਾ ਹੈ ਤਾਂ ਉੱਚੀ ਸਾਰੀ ਉਸਦਾ ਕਹਿਣ ਨੂੰ ਜੀਆ ਕਰਦਾ ਹੈ, "ਵਧੀਆ," ਪਰ ਜਿਉਂ ਹੀ ਉਹ ਇਸ ਲਿਖਤ ਨੂੰ ਲਾਂਭੇ ਰਖ ਦਿੰਦਾ ਹੈ ਇਹ ਉਸਦੇ ਮਨ ਵਿਚੋਂ ਵਿਸਰ ਜਾਂਦੀ ਹੈ। ਭਾਵ ਇਹ ਹੈ ਕਿ ਇਹ ਮਨ ਤੇ ਕੋਈ ਸ਼ਕਤੀਸ਼ਾਲੀ ਜਾਂ ਚਿਰਜੀਵੀ ਪ੍ਰਭਾਵ ਨਹੀਂ ਪਾਉਂਦੀ।" ਸਿੱਧ ਹੈ ਦਾਰਸ਼ਨਿਕ/ਇਤਿਹਾਸਕ ਆਲੋਚਕ ਦਾ ਭਾਸ਼ਾਈ ਲਖਸ਼ ਪ੍ਰਮਾਣਕਤਾ ਤੇ ਅਨੁਕੂਲਤਾ ਹੈ, ਸਰਲਤਾ ਤੇ ਸਪਸ਼ਟਤਾ ਨਹੀਂ। O

392 ਐਲ, ਮਾਡਲ ਟਾਊਨ, ਲੁਧਿਆਣਾ

## **ਸੁਖਬੀਰ ਦੇ ਨਾਵਲ**/ਰਘਬੀਰ ਸਿੰਘ

[ਕੇਂਦਰੀ ਪੰਜਾਬੀ ਲੇਖਕ ਸਭਾ ਅਤੇ ਬਲਰਾਜ ਸਾਹਨੀ ਮੈਮੋਰੀਅਲ ਟ੍ਰਸਟ ਦੇ ਸਾਂਝੇ ਉਦਮ ਨਾਲ 23 ਮਾਰਚ 1975 ਨੂੰ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਸੁਖਬੀਰ ਦੀ ਗਲਪ ਕਲਾ ਸੰਬੰਧੀ ਹੋਈ ਗੋਸ਼ਟੀ ਵਿਚ ਪੜ੍ਹਿਆ ਗਿਆ ਪੇਪਰ ।]

ਸੁਖਬੀਰ ਬਹੁ ਪੱਖੀ ਪ੍ਰਤਿਭਾ ਦਾ ਸੁਆਮੀ ਲੇਖਕ ਹੈ । ਉਹ ਕਵੀ ਹੈ, ਕਹਾਣੀਕਾਰ ਹੈ, ਨਾਵਲ-ਕਾਰ ਹੈ । ਇਸ ਤੋਂ ਬਿਨਾਂ ਉਹ ਇਕ ਸਫਲ ਅਨੁਵਾਦਕ ਵੀ ਹੈ ਤੇ ਨਿਬੰਧਕਾਰ ਵੀ । ਉਹ ਸਾਡੀ ਜ਼ਬਾਨ ਦੇ ਕੁਝ ਕੁ ਉਹਨਾਂ ਸਾਹਿਤਕਾਰਾਂ ਵਿਚੋਂ ਹੈ ਜੋ ਆਪਣਾ ਸਮੁੱਚਾ ਸਮਾਂ ਸਾਹਿਤ-ਸਿਰਜਣ ਨੂੰ ਅਰਪਨ ਅਰਦੇ ਹਨ । ਸੁਖਬੀਰ ਦੀ ਪ੍ਰਤਿਭਾ ਬਹੁ ਪੱਖੀ ਹੋਣ ਦੇ ਨਾਲ ਨਾਲ ਨਿਵੇਕਲੀ ਵੀ ਹੈ । ਸਾਹਿਤ ਦੇ ਤਿੰਨਾਂ ਹੀ ਰੂਪਾਂ—ਕਵਿਤਾ, ਕਹਾਣੀ ਤੇ ਨਾਵਲ ਵਿਚ ਉਸ ਨੇ ਇਕ ਸਮਾਨ ਸਫਲਤਾ ਨਾਲ ਰਚਨਾ ਕੀਤੀ ਹੈ ਅਤੇ ਹਰਿਕ ਸਾਹਿਤ-ਰੂਪ ਵਿਚ ਹੀ ਉਸਦੀ ਨਿਵੇਕਲੀ ਨੁਹਾਰ ਪਛਾਣੀ ਜਾ ਸਕਦੀ ਹੈ । ਭਾਵੇਂ ਤਥਾ ਕਥਿਤ ਪ੍ਰਯੋਗਵਾਦੀਆਂ ਵਾਂਗ ਉਸਨੇ ਪੁਰਾਣੀ ਪਰੰਪਰਾ ਨੂੰ ਰੱਦ ਕਰਕੇ ਕੋਈ ਨਵੀਂ ਧਾਰਾ ਚਲਾਉਣ ਦੀ ਘੋਸ਼ਨਾ ਨਹੀਂ ਕੀਤੀ ਪਰ ਉਸਦੀਆਂ ਕਵਿਤਾਵਾਂ ਦਾ ਰੂਪ-ਵਿਧਾਨ ਇਕ ਦਮ ਸੱਜਰਾ ਵੀ ਹੈ ਤੇ ਨਿਵੇਕਲਾ ਵੀ । ਚਿੱਤਰ ਕਲਾ ਦੇ ਪੈਟਰਨ ਉਤੇ ਲਿਖੀਆਂ ਉਸਦੀਆਂ ਕਵਿਤਾਵਾਂ ਦਾ ਪ੍ਰਭਾਵ ਇਉਂ ਪੈਂਦਾ ਹੈ ਜਿਵੇਂ ਉਹ ਰੰਗਾਂ ਨਾਲ ਲਿਖੀਆਂ ਗਈਆਂ ਹੋਣ । ਪਹਿਲਾਂ ਪਹਿਲਾਂ ਸਮਝ ਨਾ ਆਉਣ ਦੇ ਬਾਵਜੂਦ ਉਹ ਛੱਡੀਆਂ ਨਹੀਂ ਜਾ ਸਕਦੀਆਂ । ਸਾਡੀ ਭਾਸ਼ਾ ਵਿਚ ਪ੍ਰਯੋਗਵਾਦ ਦੇ ਅਰਥ ਭਾਵੇਂ ਬੜੇ ਗਲਤ ਜਿਹੇ ਹੋ ਗਏ ਹਨ, ਤਦ ਵੀ ਇਸਦੇ ਬਾਵਜੂਦ ਸੁਖਬੀਰ ਨੂੰ ਪ੍ਰਯੋਗਸ਼ੀਲ ਕਵੀ ਆਖਿਆ ਜਾ ਸਕਦਾ ਹੈ ਜਿਸਦੇ ਪ੍ਰਯੋਗ ਮਹੱਤਵਪੂਰਨ ਵੀ ਹਨ ਤੇ ਸਾਰਥਕ ਵੀ । ਇਹੀ ਗੱਲ ਉਸਦੀਆਂ ਗਲਪ ਕਿਰਤਾਂ ਬਾਰੇ ਆਖੀ ਜਾ ਸਕਦੀ ਹੈ ।

ਸੁਖਬੀਰ ਲੋਕਾਂ ਤੋਂ ਵਿਮੁੱਖ ਤਾਂ ਨਹੀਂ, ਸਗੋਂ ਇਸਦੇ ਉਲਟ ਉਸਦਾ ਦ੍ਰਿਸ਼ਟੀਕੋਣ ਨਿਸ਼ਚੇ ਹੀ ਲੋਕ-ਪੱਖੀ ਹੈ, ਪਰ ਲੋਕ-ਪ੍ਰਿਯਤਾ ਦੀ ਸਿੱਧੀ ਡੰਡੀ ਪਕੜਨ ਦਾ ਉਸਨੇ ਯਤਨ ਨਹੀਂ ਕੀਤਾ । ਸਾਡੀ ਜ਼ਬਾਨ ਵਿਚ ਸਾਹਿਤ ਦੇ ਪਾਠਕ ਬਹੁਤ ਘੱਟ ਹਨ, ਜੋ ਥੋੜੇ ਬਹੁਤ ਪਾਠਕ ਹਨ ਉਹਨਾਂ ਦੇ ਸਾਹਿਤਕ ਸੁਆਦ ਨੂੰ ਉਹ ਲੇਖਕ ਬੁਰੀ ਤਰ੍ਹਾਂ ਵਿਗਾੜ ਰਹੇ ਹਨ ਜੋ ਲੋਕ ਪ੍ਰਿਯਤਾ ਦੀ ਸਿੱਧੀ ਡੰਡੀ ਫੜਕੇ ਨਿਮਨ ਸੁਆਦਾਂ ਦੀ ਤ੍ਰਿਪਤੀ ਕਰਦੇ ਹਨ । ਤੇ ਇਸ ਵਿਗਾੜ ਵਿਚ ਸਥਾਪਿਤ ਆਲੋਚਕਾਂ ਦਾ ਯੋਗਦਾਨ ਵੀ ਕੋਈ ਘੱਟ ਨਹੀਂ । ਸਾਡੇ ਵਿਦਵਾਨ ਆਲੋਚਕ—ਜਿਨ੍ਹਾਂ ਵਿਚ ਸੰਤ ਸਿੰਘ ਸੇਖੋਂ ਵੀ ਸ਼ਾਮਿਲ ਹਨ ਤੇ ਡਾਕਟਰ ਅਤਰ ਸਿੰਘ ਵੀ—ਜਦੋਂ ਮੋਹਨ ਕਾਹਲੋਂ ਦੇ ਨਾਵਲਾਂ ਦੀ, ਜੋ ਅਜਿਹੇ ਨਿਮਨ ਸੁਆਦ ਦੀ ਉਘੜਵੀਂ ਉਦਾਹਰਨ ਹਨ, ਮੁਕਤ ਕੰਠ ਨਾਲ

ਪ੍ਰਸ਼ੰਸਾ ਕਰਦੇ ਹਨ ਤਾਂ ਮੈਂ ਸਮਝਣ ਤੋਂ ਅਸਮਰੱਥ ਰਹਿ ਜਾਂਦਾ ਹਾਂ ਕਿ ਕੀ ਸਾਡੇ ਵਿਦਵਾਨ ਸੱਚਮੁੱਚ ਕਿਸੇ ਅਲੋਕਾਰੀ ਰਚਨਾਤਮਕ ਪ੍ਰਤਿਭਾ ਦੇ ਦਰਸ਼ਣ ਕਰਦੇ ਹਨ ਜਾਂ ਕਿ ਉਹ ਵੀ ਆਪਣੀ ਸਾਰੀ ਸੂਝ ਸਿਆਣਪ ਦੇ ਬਾਵਜੂਦ ਅਚੇਤ ਹੀ ਨਿਮਨ ਪੱਧਰ ਦੇ ਸੁਆਦ ਨੂੰ ਮਾਣਨ ਲੱਗ ਪਏ ਹਨ। ਹਰ ਕਾਂਡ ਵਿਚ ਕਿਸੇ ਨਾ ਕਿਸੇ ਬਹਾਨੇ ਸੰਭੋਗ ਜਾਂ ਜਬਰ ਜ਼ਨਾ ਵਿਖਾਕੇ ਜਾਂ ਇਸ ਭਾਂਤ ਦੀ ਕਿਸੇ ਹੋਰ ਵਿਧੀ ਰਾਹੀਂ ਲੋਕ ਪ੍ਰਿਯਤਾ ਪ੍ਰਾਪਤ ਕਰਨ ਦੇ ਮੋਹ ਤੋਂ ਸੁਖਬੀਰ ਨੇ ਪ੍ਰਹੇਜ਼ ਕੀਤਾ ਹੈ। ਇਸ ਲਈ ਉਹ ਮੁਕਾਬਲਤਨ ਘੱਟ ਚਰਚਿਤ ਨਾਵਲਕਾਰ ਹੈ । ਚਰਚਾ ਭਾਵੇਂ ਉਸ ਬਾਰੇ ਬਹੁਤੀ ਨਹੀਂ ਹੋਈ ਪਰ ਗੁਰਦਿਆਲ ਸਿੰਘ ਦੇ ਨਾਲ ਸੁਖਬੀਰ ਸਾਡਾ ਪ੍ਰਥਮ ਪੰਕਤੀ ਦਾ ਨਾਵਲਕਾਰ ਹੈ । ਉਸ ਦੀ ਲਿਖਤ ਵਿਚ ਉਸੇ ਭਾਂਤ ਦੀ ਗੰਭੀਰਤਾ ਹੈ ਜੋ ਗੁਰਦਿਆਲ ਸਿੰਘ ਦੇ ਨਾਵਲਾਂ ਵਿਚ ਵੇਖਣ ਵਿਚ ਆਉਂਦੀ ਹੈ । ਪਰ ਜਿੱਥੇ ਗੁਰਦਿਆਲ ਸਿੰਘ ਦੀ ਪ੍ਰਾਪਤੀ ਸਾਡੇ ਨਾਵਲ ਦੀ ਪਰੰਪਰਾ ਦੀਆਂ ਸੰਭਾਵਨਾਵਾਂ ਨੂੰ ਵਿਸਤਾਰ ਦੇ ਕੇ ਸਾਕਾਰ ਕਰਨ ਵਿਚ ਹੈ ਉਥੇ ਸੁਖਬੀਰ ਬਿਲਕੁਲ ਨਵੇਂ ਰਾਹ ਦਾ ਪਾਂਧੀ ਹੈ ।

ਸੁਖਬੀਰ ਦੇ ਚਾਰ ਨਾਵਲ—ਰਾਤ ਦਾ ਚਿਹਰਾ, ਪਾਣੀ ਤੇ ਪੁਲ, ਸੜਕਾਂ ਤੇ ਕਮਰੇ ਅਤੇ ਗਰਦਸ਼ ਪੰਜਾਬੀ ਨਾਵਲ ਸਾਹਿਤ ਵਿਚ ਵੱਖਰੀ ਜਿਹੀ ਵੰਨਗੀ ਦੀਆਂ ਰਚਨਾਵਾਂ ਹਨ । ਰਾਤ ਦਾ ਚਿਹਰਾ ਸਥਾਨ ਦੀ ਸੀਮਾਂ ਤੋਂ ਮੁਕਤ ਸਮੁੱਚੇ ਦੇਸ਼ ਦੀ ਸੁਤੰਤਰਤਾ ਤੋਂ ਪਿਛੋਂ ਦੀ ਸਥਿਤੀ ਦਾ ਚਿੰਨ੍ਹਾਤਮਕ ਚਿੱਤਰ ਹੈ ਜਦ ਕਿ ਬਾਕੀ ਤਿੰਨ ਨਾਵਲਾਂ ਵਿਚ ਮਹਾਂਨਗਰ ਦਾ ਚਿਤਰਨ ਤੇ ਮੱਧ ਵਰਗ ਦੇ ਜੀਵਨ ਦਾ ਬਿਉਰਾ ਮਿਲਦਾ ਹੈ । ਇਸ ਪ੍ਰਕਾਰ ਜਿੱਥੇ ਸੁਖਬੀਰ ਦੇ ਨਾਵਲ ਬਾਕੀ ਪੰਜਾਬੀ ਨਾਵਲਾਂ ਨਾਲੋਂ ਵੱਖਰੀ ਭਾਂਤ ਦੇ ਨਾਵਲ ਹਨ, ਉਥੇ ਖੁਦ ਉਸਦੇ ਆਪਣੇ ਨਾਵਲਾਂ ਵਿਚ ਵੀ ਰਾਤ ਦਾ ਚਿਹਰਾ ਇਕ ਨਿਵੇਕਲੀ ਭਾਂਤ ਦੀ ਰਚਨਾ ਹੈ । ਇਸ ਨਾਵਲ ਵਿਚ ਇਕ ਰਾਤ ਦੀ ਹੀ ਕਹਾਣੀ ਨਹੀਂ, ਇਕ ਜ਼ਿੰਦਗੀ ਦੀ ਕਹਾਣੀ ਹੈ ਜਿਸਨੇ ਇਕ ਲੰਮਾ ਸਫ਼ਰ ਤੈਅ ਕੀਤਾ ਹੈ । ਇਹ ਸਫ਼ਰ ਇਕ ਜ਼ਿੰਦਗੀ ਦਾ ਸਫ਼ਰ ਨਾ ਰਹਿਕੇ ਸਾਡੇ ਦੇਸ਼ ਦੀਆਂ ਲੱਖਾਂ ਕਰੋੜਾਂ ਜ਼ਿੰਦਗੀਆਂ ਦਾ ਸਫ਼ਰ ਬਣਦਾ ਹੈ ਜੋ ਸੁਖਾਵੀਂ ਮੰਜ਼ਲ ਦੀ ਭਾਲ ਵਿਚ ਹਾਲੇ ਤਕ ਭਟਕ ਰਹੀਆਂ ਹਨ ।

ਇਕ ਸੰਗਰਾਮੀਆਂ ਜਿਸਨੇ ਬਦੇਸੀ ਸਾਮਰਾਜ ਤੋਂ ਦੇਸ਼ ਨੂੰ ਸੁਤੰਤਰ ਕਰਾਉਣ ਲਈ ਅਤੇ ਜਨਤਕ ਖੁਸ਼ਹਾਲੀ ਦੀ ਖਾਤਰ ਵਰ੍ਹਿਆਂ ਬੱਧੀ ਤਸੀਹੇ ਝਾਗੇ ਹਨ, ਜੋ ਆਪਣੀ ਚੜ੍ਹਦੀ ਜੁਆਨੀ ਦੇ ਸਮੇਂ ਤੋਂ ਹੀ ਸੰਘਰਸ਼ਾਂ ਵਿਚ ਪੈ ਗਿਆ ਸੀ ਤੇ ਇਹਨਾਂ ਸੰਘਰਸ਼ਾਂ ਦੌਰਾਨ ਜਿਸਨੂੰ ਕਈ ਵਾਰ ਜਿਹਲ ਦੀ ਚਾਰਦੀਵਾਰੀ ਵਿਚ ਕੈਦ ਹੋਣਾ ਪਿਆ ਸੀ, ਦੇਸ਼ ਦੇ ਸੁਤੰਤਰਤਾ ਪ੍ਰਾਪਤ ਕਰਨ ਤੋਂ ਕਈ ਵਰ੍ਹੇ ਪਿਛੋਂ ਘੋਰ ਨਿਰਾਸਤਾ ਦੀ ਸਥਿਤੀ ਵਿਚ ਹੈ। ਉਸ ਪਾਸ ਕੁਝ ਨਹੀਂ ਸਿਵਾਏ ਪਿਛਲੇ ਸਮੇਂ ਦੀਆਂ ਯਾਦਾਂ ਦੇ ਅਤੇ ਇਹੀ ਯਾਦਾਂ ਤੇ ਸੁਪਨੇ ਹਨ ਜੋ ਉਸਨੂੰ ਚੈਨ ਨਹੀਂ ਲੈਣ ਦਿੰਦੇ। ਯਾਦਾਂ ਦੀ ਇਕ ਅਜਿਹੀ ਜਾਗਦੀ ਰਾਤ ਵਿਚ ਇਕ ਪਰੀ ਉਸ ਦੇ ਕੋਲ ਆਉਂਦੀ ਹੈ। ਇਹ ਪਰੀ ਪੌਰਾਣਿਕ ਕਥਾਵਾਂ ਵਿਚਲੀਆਂ ਪਰੀਆਂ ਵਰਗੀ ਨਹੀਂ । ਇਹ ਧਰਤੀ ਦੀ ਪਰੀ ਹੈ ਅਤੇ ਇਸਨੇ ਵੀ ਦੇਸ਼ ਅਤੇ ਲੋਕਾਂ ਦੀ ਖਾਤਰ ਮਾਰਾਂ ਖਾਧੀਆਂ ਹਨ । ਇਹ ਦੇਸ਼ ਲਈ ਜੂਝਣ ਵਾਲਿਆਂ ਦੇ ਨਾਲ ਰਹੀ ਹੈ । ਇਸਨੇ ਜਨ ਸਾਧਾਰਨ ਦੇ ਦਿਲਾਂ ਵਿਚ ਸੁਹਣੇਰੇ ਭਵਿੱਖ ਦੇ ਸੁਪਨੇ ਧੜਕਾਏ ਹਨ। ਇਸਨੇ ਜਨਤਕ ਆਗੂਆਂ ਨੂੰ ਬੰਦੀ ਤੋਂ ਮੁਕਤ ਕਰਾਉਣ ਲਈ ਰੋਸ ਪ੍ਰਦਰਸ਼ਣ ਸੰਗਠਿਤ

ਕੀਤੇ ਹਨ ਅਤੇ ਇਸ ਬਦਲੇ ਰਾਜਕੀ ਦਮਨ ਸਹਿਣ ਕੀਤਾ ਹੈ। ਪਰ ਅੱਜ ਇਹ ਵੀ ਇਕ ਬਿਪਤਾ ਮਾਰੀ ਔਰਤ ਵਾਂਗ ਤੜਪ ਰਹੀ ਹੈ । ਬਾਹਰੋਂ ਸਾਊ ਤੇ ਭੋਲੇ ਭਾਲੇ ਨਜ਼ਰ ਆਉਂਦੇ ਪਰ ਅਸਲੋਂ ਖਤਰਨਾਕ ਸੇਠਾਂ ਦੇ ਕੁੱਤੇ ਇਸ ਮਗਰ ਪਏ ਹੋਏ ਹਨ।

ਮੀਂਹ ਨਾਲ ਭਿੱਜੀ ਤੇ ਪਾਲੇ ਮਾਰੀ ਇਸ ਰਾਤ ਵਿਚ ਅਸੀਂ ਕੇਵਲ ਸੰਗਰਾਮੀਏਂ ਤੇ ਇਸ ਨਿਵੇਕਲੀ ਪਰੀ ਦਾ ਚਿਹਰਾ ਹੀ ਨਹੀਂ ਵੇਖਦੇ, ਸਾਨੂੰ ਹੋਰ ਵੀ ਕਈ ਚਿਹਰੇ ਨਜ਼ਰ ਆਉਂਦੇ ਹਨ। ਅਸੀਂ ਜ਼ਰੀਨਾ ਨੂੰ ਵੇਖਦੇ ਹਾਂ ਜੋ ਕਾਲੇ ਗੁਲਾਬ ਦਾ ਫੁੱਲ ਸੀ ਤੇ ਜੋ ਤਿੰਨ ਵਾਰ ਮਰਨ ਪਿਛੋਂ ਵੀ ਹਾਲੇ ਜਿਉਂਦੀ ਹੈ, ਸਾਨੂੰ ਪਾਰੋ ਨਜ਼ਰ ਆਉਂਦੀ ਹੈ ਜੋ ਆਪਣੇ ਪਤੀ ਦੇ ਨਾਲ ਗਿਆਰਾਂ ਵਰ੍ਹੇ ਕੱਟਣ ਤੋਂ ਪਿਛੋਂ ਯੋਗ ਇਲਾਜ ਦੀ ਅਣਹੋਂਦ ਵਿਚ ਸੰਸਾਰ ਨੂੰ ਵਿਦਾਇਗੀ ਦੇ ਗਈ ਸੀ, ਅਤੇ ਨੀਨਾ ਨਜ਼ਰ ਪੈਂਦੀ ਹੈ ਜੋ ਚੰਨ ਦਾ ਰੂਪ ਸੀ ਪਰ ਜਿਸਦੀਆਂ ਅੱਖਾਂ ਵਿਚ ਜੋਤ ਨਹੀਂ ਰਹੀ । ਇਸ ਰਾਤ ਵਿਚ ਅਸੀਂ ਰੁਲਦੂ ਚਮਾਰ ਦਾ ਚਿਹਰਾ ਵੇਖਦੇ ਹਾਂ ਜਿਸਦਾ ਪੁੱਤਰ ਆਪਣੀ "ਜੂਨ" ਵਿਰੁੱਧ ਰੋਸ ਨੂੰ ਪਿਤਾ ਉੱਪਰ ਝਾੜਕੇ ਤੁਰ ਗਿਆ ਸੀ, ਅਤੇ ਜੋ ਆਪਣੀ ਉਮਰ ਦੇ ਸੱਤਵੇਂ ਦਹਾਕੇ ਵਿਚ ਹਰ ਰੋਜ਼ ਪੈਂਡਾ ਮਾਰਕੇ ਦਸ ਆਨੇ ਦੀ ਮਜ਼ਦੂਰੀ ਕਰਨ ਲਈ ਮਜਬੂਰ ਹੈ।

ਰਾਤ ਦਾ ਚਿਹਰਾ ਆਪਣੇ ਪਾਤਰਾਂ ਦੇ ਜੀਵਨ ਦਾ ਬਿਉਰਾ ਹੀ ਨਹੀਂ ਦਿੰਦਾ ਇਹ ਇਕ ਸਰਵੇਖਣ ਹੈ ਸਮੁੱਚੇ ਦੇਸ਼ ਦਾ । ਇਹ ਇਕ ਪ੍ਰਸ਼ਨ ਚਿੰਨ੍ਹ ਹੈ, ਇਕ ਵੱਡਾ ਪ੍ਰਸ਼ਨ ਚਿੰਨ੍ਹ ਜੋ ਪ੍ਰਾਪਤ ਜੀਵਨ ਦੇ ਕੌੜੇ ਯਥਾਰਥ ਨੂੰ ਉਭਾਰਕੇ ਸਾਹਮਣੇ ਲਿਆਉਂਦਾ ਹੈ । ਬਾਬਾ ਸੁੰਦਰ ਜਿਸਨੇ ਆਪਣੀ ਚੜ੍ਹਦੀ ਜਵਾਨੀ ਵਿਚ ਆਜ਼ਾਦੀ ਨਾਲ ਵਿਆਹ ਕਰਾ ਲਿਆ ਸੀ ਕਿਉਂ ਅੱਜ ਸੁੰਝ ਤੇ ਉਦਾਸੀ ਵਿਚ ਘਿਰਿਆ ਆਪਣੀ ਸਤਾਰ ਵਿਚੋਂ ਆਸਰਾ ਲੱਭਦਾ ਹੈ ? ਕਿਉਂ ਮਿਲਖਾ ਸਿੰਘ ਨੂੰ ਜ਼ਿੰਦਗੀ ਦੇ ਚੰਗੇ ਪਾਸੇ ਵਲ ਮੋੜ ਕੱਟਣ ਦੇ ਦੋਸ਼ ਵਿਚ ਸਜ਼ਾ ਮਿਲਦੀ ਹੈ ? ਸੰਤੀ ਕਿਉਂ ਪਗਲੀ ਹੋ ਗਈ ਹੈ ਅਤੇ ਉਸਦਾ ਪੁੱਤਰ ਰਾਜੂ ਤੇ ਧੀ ਰੇਸ਼ਮਾ ਕਿਉਂ ਤੇ ਕਿਥੇ ਚਲੇ ਗਏ ? ਇਹ ਸਾਰੇ ਤੇ ਅਜਿਹੇ ਕਈ ਹੋਰ ਪ੍ਰਸ਼ਨ ਅਪਣੇ ਪਿਛੇ ਅਤਿਅੰਤ ਵਿਖਮ ਤੇ ਡੂੰਘੀਆਂ ਸਮਸਿਆਵਾਂ ਲੁਕੋਈ ਬੈਠੇ ਹਨ। ਇਹ ਸਾਰੀਆਂ ਸਮਸਿਆਵਾਂ ਰਲਕੇ ਸਾਡੇ ਅੱਜੋਕੇ ਯਥਾਰਥ ਦਾ ਕਠੋਰ ਤੇ ਘਿਣਾਉਣਾ ਚਿੱਤਰ ਉਘਾੜਦੀਆਂ ਹਨ । ਇਸ ਪ੍ਰਕਾਰ ਰਾਤ ਦਾ ਚਿਹਰਾ ਇਕ ਵਿਸ਼ਾਲ ਕੈਨਵਸ ਵਾਲੀ ਰਚਨਾ ਹੈ ਜਿਸ ਵਿਚਲੇ ਪਾਤਰ ਵਿਅਕਤੀ-ਪਾਤਰ ਨਾ ਰਹਿਕੇ ਵਰਤਮਾਨ ਸਮਾਜਕ ਪਰਿਸ-ਥਿਤੀਆਂ ਵਿਚ ਨਿਰਾਸਤਾ ਜਾਂ ਵਿਸ਼ਾਦ ਦੇ ਪ੍ਰਤੀਕ ਬਣ ਗਏ ਹਨ । ਇਹਨਾਂ ਸਭਨਾਂ ਨਾਲ ਸੰਬੰਧਿਤ ਕਹਾਣੀਆਂ ਜਦੋਂ ਜੁੜਦੀਆਂ ਹਨ ਤਾਂ ਉਹ ਇਕ ਅਜਿਹੇ ਪ੍ਰਬੰਧ ਦਾ ਨਕਸ਼ਾ ਵਿਖਾਉਂਦੀਆਂ ਹਨ ਜੋ ਇਕ ਦਮ ਭਿਆਨਕ ਤੇ ਘ੍ਰਿਣਾਯੋਗ ਪ੍ਰਤੀਤ ਹੁੰਦਾ ਹੈ।

ਨਾਵਲ, ਕਹਿੰਦੇ ਹਨ, ਉਸ ਸਮੇਂ ਪਰਿਪੂਰਣ ਰੂਪ ਵਿਚ ਪ੍ਰਗਟ ਹੁੰਦਾ ਹੈ ਜਦੋਂ ਸਮਾਜ ਦਾ ਸੰਤੁਲਨ ਵਿਗੜ ਚੁਕਿਆ ਹੋਵੇ । ਰਾਤ ਦਾ ਚਿਹਰਾ ਸਾਡੇ ਸਮਾਜ ਦੇ ਵਿਗੜੇ ਸੰਤੁਲਨ ਨੂੰ ਰੂਪਮਾਨ ਕਰਦਾ ਹੈ। ਅਜਿਹੀ ਅਤਿਕਥਨੀ ਤਾਂ ਮੈਂ ਨਹੀਂ ਕਰਾਂਗਾ ਕਿ ਮੈਂ ਇਸਦੀ ਸੰਸਾਰ ਦੀਆਂ ਸ੍ਰੇਸ਼ਟ ਕਿਰਤਾਂ ਨਾਲ ਤੁਲਨਾ ਕਰਾਂ, ਤਦ ਵੀ ਇਹ ਆਖਣਾ ਅਨੁਚਿਤ ਨਹੀਂ ਕਿ ਇਸਨੂੰ ਪੜ੍ਹਦਿਆਂ ਲੂਸੁਨ ਦੀ "ਐਹ ਕਿਊ ਦੀ ਸੱਚੀ ਕਹਾਣੀ", ਵਾਲਤੇਅਰ ਦੇ "ਕੈਂਡੀਡ" ਜਾਂ ਗੋਰਕੀ ਦੇ "ਤਿੰਨ ਜਣੇ" ਦਾ ਚੇਤਾ ਜ਼ਰੂਰ ਆਉਂਦਾ ਹੈ ਜਿੰਨ੍ਹਾਂ ਵਿਚ ਪ੍ਰਾਪਤ ਜੀਵਨ ਦੀ ਕਠੋਰਤਾ

ਨੂੰ ਉਸਦੇ ਅਲਫ ਨੰਗੇ ਰੂਪ ਵਿਚ ਪ੍ਰਸਤੁਤ ਕੀਤਾ ਗਿਆ ਹੈ।

ਰਾਤ ਦਾ ਚਿਹਰਾ ਦੀ ਵਡਿਆਈ ਕੇਵਲ ਇਸ ਗੱਲ ਵਿਚ ਹੀ ਨਹੀਂ ਕਿ ਇਸ ਵਿਚੋਂ ਵਰਾਟ ਸਮਾਜਕ ਯਥਾਰਥ ਦੀ ਝਲਕ ਮਿਲਦੀ ਹੈ, ਇਸਦੀ ਵਡਿਆਈ ਇਸਦੀ ਸੰਰਚਨਾ ਵਿਚ ਵੀ ਵਿਦਮਾਨ ਹੈ। ਵੱਖ ਵੱਖ ਕਹਾਣੀਆਂ ਤੇ ਇਕ ਤੋਂ ਵੱਧ ਪਾਤਰਾਂ ਨੂੰ ਲੈਕੇ ਇਕ ਵਿਸ਼ੇਸ਼ ਪ੍ਰਭਾਵ ਉਘਾੜਨ ਵਿਚ ਸੁਖਬੀਰ ਨੇ ਸਫਲ ਪ੍ਰਯੋਗ ਕੀਤਾ ਹੈ । ਅਜਿਹੇ ਨਾਵਲ ਤਾਂ ਪੰਜਾਬੀ ਵਿਚ ਪਹਿਲਾਂ ਵੀ ਇੱਕੜ ਦੁੱਕੜ ਮਿਲਦੇ ਹਨ ਜਿੰਨ੍ਹਾਂ ਵਿਚ ਚੇਤਨਾ ਪ੍ਰਵਾਹ ਜਾਂ ਫਲੈਸ਼ ਬੈਕ ਦੀ ਵਿਧੀ ਰਾਹੀਂ ਸਾਰੇ ਕਥਾਨਕ ਨੂੰ ਥੋੜੇ ਜਿੰਨੇ ਸਮੇਂ ਵਿਚ ਬੰਨ੍ਹਿਆ ਗਿਆ ਹੋਵੇ ਪਰ ਉਹ ਨਾਵਲ ਪਾਤਰਾਂ ਦੀਆਂ ਮਾਨਸਿਕ ਗੁੰਝਲਾਂ ਤੇ ਵਿਕਰਤੀਆਂ ਦੇ ਜ਼ਿਕਰ ਤਕ ਸੀਮਤ ਰਹਿ ਜਾਣ ਕਾਰਨ ਨਿਰਰਥਕ ਤੇ ਖੁਸ਼ਕ ਵਿਵਰਣ ਹੋਕੇ ਰਹਿ ਜਾਂਦੇ ਹਨ ਜਦਕਿ ਰਾਤ ਦਾ ਚਿਹਰਾ ਵਿਚ ਸਮਾਜਕ ਸਾਰਥਕਤਾ ਵੀ ਹੈ ਤੇ ਗਤੀ ਵੀ। ਪਿੱਪਲ, ਪਰੀ ਤੇ ਚੰਨ ਨੂੰ ਜਿਉਂਦੇ ਪਾਤਰਾਂ ਦੇ ਰੂਪ ਵਿਚ ਪੇਸ਼ ਕਰਕੇ ਸੁਖਬੀਰ ਨੇ ਨਵਾਂ ਪ੍ਰਯੋਗ ਕੀਤਾ ਹੈ । ਇਹ ਪਾਤਰ ਮਧ-ਕਾਲੀਨ ਰਚਨਾਵਾਂ ਵਰਗਾ ਉਪਰ-ਪ੍ਰਾਕ੍ਰਿਤਕ ਵਾਤਾਵਰਣ ਉਸਾਰਨ ਦਾ ਸਾਧਨ ਨਹੀਂ ਬਣਦੇ ਸਗੋਂ ਇਹ ਚਿੰਨ੍ਹ ਰੂਪ ਵਿਚ ਨਾਵਲ ਵਿਚ ਕਈ ਕਲਾਤਮਕ ਕਾਰਜ ਨਿਭਾਉਂਦੇ ਹਨ । ਤਦ ਵੀ ਚਿੰਨ੍ਹਾਂ ਦੀ ਅਜਿਹੀ ਵਰਤੋਂ ਜੇ ਵਧ ਜਾਵੇ ਤਾਂ ਛਾਇਆਵਾਦ ਜਿਹਾ ਬਣ ਜਾਂਦੀ ਹੈ ਤੇ ਕਿਸੇ ਪ੍ਰਗਤਿਵਾਦੀ ਲੇਖਕ ਲਈ ਇਹ ਕੋਈ ਸ਼ੋਭਾ ਵਾਲੀ ਗੱਲ ਨਹੀਂ। ਅਜਿਹੇ ਛਾਇਆਵਾਦ ਦੀ ਝਲਕ ਨਾਵਲ ਦੇ ਅੰਤ ਵਿਚ ਤਿੰਨ ਸੁਪਨਿਆਂ ਦੇ ਜ਼ਿਕਰ ਤੋਂ ਮਿਲਦੀ ਵੀ ਹੈ । ਸੁਪਨਿਆਂ ਦਾ ਅਜਿਹਾ ਚਿੰਨ੍ਹਾਤਮਕ ਵਰਣਨ ਵਰਜਿਤ ਤਾਂ ਨਹੀਂ ਪਰ ਇਹ ਤੋਖਲਾ ਜ਼ਰੂਰ ਹੈ ਕਿ ਅਜਿਹੇ ਸੁਪਨੇ ਤੇ ਚਿੰਨ੍ਹ ਰਚਨਾ ਵਿਚ ਅਸਪਸ਼ਟਤਾ ਤੇ ਧੁੰਦਲਾਪਨ ਲਿਆਉਣ ਦਾ ਕਾਰਨ ਬਣ ਸਕਦੇ ਹਨ । ਰਾਤ ਦਾ ਚਿਹਰਾ ਵਿਚ ਕੁਝ ਕੁ ਉਪਭਾਵਕਤਾ ਦਾ ਅੰਸ਼ ਵੀ ਮੌਜੂਦ ਹੈ ਜੋ ਸਾਡੇ ਗਲਪ ਸਾਹਿਤ ਦਾ ਇਕ ਬਹੁਤ ਵੱਡਾ ਰੋਗ ਹੈ ਤੇ ਜਿਸ ਨੂੰ ਸਾਡੇ ਕਈ ਸਥਾਪਿਤ ਕਥਾਕਾਰ ਗੁਣ ਸਮਝੀ ਬੈਠੇ ਹਨ । ਉਪਭਾਵਕਤਾ ਦੀ ਚਾਸ਼ਨੀ ਨਾਲ ਲੇਖਕ ਆਪਣੀ ਲਿਖਤ ਵਿਚੋਂ ਉਹ ਪ੍ਰਭਾਵ ਉਤਪੰਨ ਕਰਦਾ ਹੈ ਜੋ ਉਹ ਲਿਖਤ ਦੇ ਸਾਧਾਰਨ ਪ੍ਰਵਾਹ ਦੁਆਰਾ ਉਤਪੰਨ ਕਰਨ ਤੋਂ ਅਸਮਰੱਥ ਰਹਿੰਦਾ ਹੈ। ਇਸ ਤਰ੍ਹਾਂ ਕਰਨ ਨਾਲ ਉਹ ਨਿਮਨ ਪੱਧਰ ਦੇ ਪਾਠਕ ਨੂੰ ਤਾਂ ਆਪਣੇ ਨਾਲ ਤੋਰ ਲੈਂਦਾ ਹੈ ਪਰ ਖੁਦ ਉਹ ਰਚਨਾ ਦੇ ਪੱਧਰ ਨੂੰ ਹੇਠਾਂ ਲੈ ਜਾਂਦਾ ਹੈ। ਸੰਤੋਖ ਵਾਲੀ ਗੱਲ ਹੈ ਕਿ ਸੁਖਬੀਰ ਵਿਚ ਇਹ ਦੋਸ਼ ਰੋਗ ਦੀ ਹੱਦ ਤਕ ਨਹੀਂ ਵਧਦਾ। ਇਹਨਾਂ ਤਰੁਟੀਆਂ ਦੇ ਬਾਵਜੂਦ ਸਮੁੱਚੇ ਤੌਰ ਤੇ ਵਿਸ਼ਾਲ ਕੈਨਵਸ ਵਾਲੀ ਇਕ ਸੰਕੁਚਤ, ਭਾਵਪੂਰਤ ਤੇ ਰਾਗਾਤਮਕ ਕਿਰਤ ਵਜੋਂ ਰਾਤ ਦਾ ਚਿਹਰਾ ਵਿਚ ਇਕ ਲੰਮੀ ਉਮਰ ਵਾਲੀ ਰਚਨਾ ਸਿੱਧ ਹੋ ਸਕਣ ਦੀ ਸੰਭਾਵਨਾ ਮੌਜੂਦ ਹੈ।

ਰਾਤ ਦਾ ਚਿਹਰਾ ਦੀ ਕੈਨਵਸ ਜਿੱਥੇ ਬਹੁਤ ਵਿਸ਼ਾਲ ਹੈ ਉਥੇ ਪਾਣੀ ਤੇ ਪੁਲ ਵਿਚ ਸੁਖਬੀਰ ਨੇ ਆਪਣੇ ਵਿਸ਼ੈ ਦਾ ਖੇਤਰ ਬਹੁਤ ਸੀਮਿਤ ਰਖਿਆ ਹੈ। ਇਸ ਨਾਵਲ ਵਿਚ ਵਧੇਰੇ ਧਿਆਨ ਸਮਾਜਕ ਪਰਿਸਥਿਤੀਆਂ ਨੂੰ ਪ੍ਰਤਿਨਿਧ ਰੂਪ ਵਿਚ ਉਘਾੜਨ ਉਤੇ ਨਹੀਂ ਸਗੋਂ ਦਲਜੀਤ, ਰਾਜ ਤੇ ਮਾਇਆ ਦੇ ਚਰਿੱਤਰ ਵਿਸ਼ਲੇਸ਼ਨ ਉਤੇ ਦਿੱਤਾ ਗਿਆ ਹੈ । ਮਾਂ ਧੀ ਹੋਣ ਦੇ ਨਾਤੇ ਅਤੇ ਘਰ ਵਿਚ ਦੋਨੋਂ ਹੀ ਜੀਅ ਹੋਣ ਦੇ ਕਾਰਨ ਰਾਜ ਤੇ ਮਾਇਆ ਇਕੱਠੀਆਂ ਤੇ ਇਕ ਮਿਕ ਹੋਣੀਆਂ ਚਾਹੀਦੀਆਂ ਹਨ । ਪਰ ਇਸਦੇ ਉਲਟ ਉਹ ਆਪੋ ਆਪਣੀ ਇਕੱਲਤਾ ਵਿਚ ਘਿਰੀਆਂ ਹੋਈਆਂ

ਹਨ। ਦਲਜੀਤ ਦਾ ਉਹਨਾਂ ਦੇ ਘਰ ਵਿਚ ਪ੍ਰਵੇਸ਼ ਦੋਹਾਂ ਵਿਚ ਇਕ ਭਾਵਕ ਦਵੰਦ ਨੂੰ ਜਨਮ ਦਿੰਦਾ ਹੈ। ਲੇਖਕ ਇਸ ਦਵੰਦ ਨੂੰ ਬਹੁਤ ਸੂਖਮਤਾ ਨਾਲ ਸੰਕੇਤਾਂ ਦੁਆਰਾ ਪ੍ਰਸਤੁਤ ਕਰਦਾ ਹੈ। ਦਲਜੀਤ ਵਲ ਮਾਂ ਧੀ ਦੇ ਇਕੋ ਹੀ ਸਮੇਂ ਜਾਗੇ ਪ੍ਰੇਮ ਭਾਵ ਦੇ ਫਲ ਸਰੂਪ ਉਹਨਾਂ ਦੀ ਆਪਸੀ ਦੂਰੀ ਕਿੰਨੀ ਹੋਰ ਵਧ ਗਈ ਹੈ ਇਸਨੂੰ ਸੁਖਬੀਰ ਨੇ ਮਨੋਵਿਸ਼ਲੇਸਨ ਦੀ ਵਿਧੀ ਰਾਹੀਂ ਚੋਖੀ ਸਫਲਤਾ ਨਾਲ ਉਘਾੜਿਆ ਹੈ।

ਮਾਇਆ ਦੇ ਮਨ ਵਿਚ ਹੈ ਕਿ ਉਸਦੀ ਮਾਂ ਨੇ ਜੇ "ਉਸਦਾ ਰਿਸ਼ਤਾ ਕਰਨਾ ਹੀ ਏ ਤਾਂ ਫੇਰ ਬਾਹਰ ਵੇਖਣ ਦੀ ਕੀ ਲੋੜ ਹੈ ? ਘਰ ਵਿਚ ਈ ਕਿਉਂ ਨਹੀਂ ਦੇਖਦੀ ?" ਮਾਂ ਦਾ ਵਿਚਾਰ ਹੈ : "ਮੈਂ ਸੋਚਦੀ ਸਾਂ ਪਹਿਲਾਂ ਮਾਇਆ ਦਾ ਕੋਈ ਇੰਤਜ਼ਾਮ ਹੋ ਜਾਵੇ । ਉਹ ਸੁਖੀਂ ਸਾਂਦੀ ਅਪਣੇ ਘਰ ਚਲੀ ਜਾਵੇ ਤਦ ਮੈਨੂੰ ਕੋਈ ਰੋਕ ਨਹੀਂ ਹੋਣੀ।" ਅਤੇ ਦਲਜੀਤ ਦੀ "ਅਜੀਬ ਜੇਹੀ ਹਾਲਤ ਏ, ਅਗਾਂਹ ਦੀ ਵੀ ਖਿੱਚ ਏ, ਪਿਛਾਂਹ ਦੀ ਵੀ ਖਿੱਚ ਏ ।" ਸ਼ਾਇਦ ਏਸੇ ਕਾਰਨ ਹੀ ਉਹ ਕਿਸੇ ਪਾਸੇ ਜਾ ਨਹੀਂ ਸਕਦਾ, ਇਕੋ ਥਾਂ ਟਿਕਿਆ ਹੋਇਆ ਹੈ।

ਇਸ ਬਣ ਗਈ ਤਿਕੋਨ ਦੀਆਂ ਸਾਰੀਆਂ ਹੀ ਉਲਝਣਾਂ ਨੂੰ ਸੁਖਬੀਰ ਨੇ ਮਨੋਵਿਗਿਆਨਕ ਛੋਹਾਂ ਦੇਕੇ ਪਾਣੀਆਂ, ਪੁਲਾਂ, ਸਮੁੰਦਰਾਂ, ਦਰਿਆਵਾਂ, ਜਲਪਰੀਆਂ ਤੇ ਜਵਾਰਭਾਟਿਆਂ ਦੇ ਸੰਕੇਤਾਂ ਦੁਆਰਾ ਬਿਆਨਿਆ ਹੈ। ਪਰ ਜਾਪਦਾ ਹੈ ਕਿ ਮਨੋਵਿਸ਼ਲੇਸ਼ਨ ਵਲ ਜ਼ਿਆਦਾ ਧਿਆਨ ਦਿੰਦਿਆਂ ਹੋਇਆਂ ਉਹ ਵਰਣਨ ਦੀ ਖ਼ੂਬਸੂਰਤੀ ਵਲੋਂ ਲਾਪਰਵਾਹ ਹੋ ਗਿਆ ਹੈ। ਜਿਥੇ ਰਾਤ ਦਾ ਚਿਹਰਾ ਦੇ ਵਰਣਨ ਵਿਚ ਨਿਸ਼ਚੇ ਹੀ ਉਹ ਰਾਗਾਤਮਤਾ ਮੌਜੂਦ ਹੈ ਜੋ ਕਵੀ ਹੋਣ ਦੇ ਨਾਤੇ ਸੁਖਬੀਰ ਦੀ ਗਲਪ ਵਿਚ ਹੋਣੀ ਸੁਭਾਵਕ ਹੈ, ਉਥੇ ਪਾਣੀ ਤੇ ਪੁਲ ਦੇ ਵਿਸਤਾਰ ਵਿਚ ਅਕਾਊਪਣ ਜਿਹਾ ਹੈ ਜੋ ਕਾਫੀ ਚੁਭਦਾ ਹੈ । ਹਾਲਾਂਕਿ ਰਾਤ ਦਾ ਚਿਹਰਾ ਦੇ ਟਾਕਰੇ ਰੁਮਾਂਸਕ ਕਹਾਣੀ ਹੋਣ ਕਾਰਨ ਇਸ ਨਾਵਲ ਵਿਚ ਬਿਆਨ ਦੀ ਖ਼ੂਬਸੂਰਤੀ ਜ਼ਿਆਦਾ ਹੋਣੀ ਬਣਦੀ ਸੀ।

ਪਾਣੀ ਤੇ ਪੁਲ ਮੂਲ ਰੂਪ ਵਿਚ ਸੀਮਿਤ ਮਾਨਸਿਕ ਯਥਾਰਥ ਦਾ ਨਾਵਲ ਹੈ । ਤਦ ਵੀ ਇਸ ਵਿਚ ਸਮਾਜਕ ਪੱਖ ਵੀ ਲੁਪਤ ਨਹੀਂ । ਯਥਾ ਅਨੁਕੂਲ ਮਹੱਤਵਪੂਰਣ ਸਾਮਿਅਕ ਸਮਾਜਕ ਸਮਸਿਆਵਾਂ ਨੂੰ ਨਾਵਲ ਵਿਚ ਛੋਹਿਆ ਗਿਆ ਹੈ । ਭਾਵੇਂ ਦਲਜੀਤ ਦੀ ਭਟਕਣ ਤੇ ਉਸਦੇ ਵਿਸ਼ਾਦ ਦਾ ਆਧਾਰ ਯੋਗ ਭਾਂਤ ਸਿੱਧ ਨਹੀਂ ਹੁੰਦਾ, ਪਰ ਉਸਦਾ ਪਾਤਰ ਸਮਾਜ ਦੇ ਅਸੰਤੁਲਨ ਦੀ ਦਸ਼ਾ ਦਾ ਪ੍ਰਤੀਕ ਜ਼ਰੂਰ ਬਣਦਾ ਹੈ । ਉਪਰੰਤ ਦੇਸ਼ ਦੀ ਵੰਡ ਸਮੇਂ ਹੋਏ ਫਸਾਦਾਂ ਤੇ ਉਹਨਾਂ ਵਿਚ ਚੰਨੀ ਦੀ ਭਿਆਨਕ ਮੌਤ, ਮਾਂ ਬਾਹਰੀ ਰਾਜ ਦੇ ਬਚਪਨ, ਅਪਣੀ ਉਮਰੋਂ ਕਿੰਨੇ ਹੀ ਵੱਡੇ ਪਤੀ ਦੀਨਾ ਨਾਥ ਨਾਲ ਬਿਤਾਈ ਜ਼ਿੰਦਗੀ ਤੇ ਉਸਦੀ ਮੌਤ ਪਿਛੋਂ ਰੰਡੇਪੇ ਸਮੇਂ ਗਿਆਨ ਚੰਦ ਨਾਲ ਸਾਂਝ ਉਪਜਣ ਦੇ ਬਾਵਜੂਦ ਅਗਾਂਹ ਕਦਮ ਚੁਕਣ ਤੋਂ ਘਬਰਾਹਟ ਦੇ ਚਿਤਰਣ ਵਿਚ ਅਨੇਕਾਂ ਹੀ ਸਮਾਜਕ ਇਤਿਹਾਸਕ ਸਮਸਿਆਵਾਂ ਲੁਪਤ ਹਨ।

ਸੁਖਬੀਰ ਦਾ ਤੀਜਾ ਨਾਵਲ ਸੜਕਾਂ ਤੇ ਕਮਰੇ ਜੇ ਅਕਾਰ ਦੇ ਪੱਖ ਤੋਂ ਸਭ ਤੋਂ ਵੱਡਾ ਨਾਵਲ ਹੈ ਤਾਂ ਮਹੱਤਵ ਵਲੋਂ ਵੀ ਉਹ ਕੋਈ ਛੋਟਾ ਨਹੀਂ। ਸ਼ਾਇਦ ਰਾਤ ਦਾ ਚਿਹਰਾ ਤੋਂ ਪਿਛੋਂ ਏਹੀ ਉਸਦੀ ਸਭ ਤੋਂ ਮਹੱਤਵਪੂਰਣ ਕਿਰਤ ਹੈ। ਉਂਝ ਤਾਂ ਪਾਣੀ ਤੇ ਪੁਲ ਅਤੇ ਨਵੇਂ ਨਾਵਲ ਗਰਦਸ਼ ਵਿਚ ਵੀ ਮਹਾਂ ਨਗਰ ਦੇ ਜੀਵਨ ਦੀ ਝਲਕ ਮਿਲਦੀ ਹੈ ਪਰ ਸੜਕਾਂ ਤੇ ਕਮਰੇ ਦਾ

ਤਾਂ ਉਦੇਸ਼ ਹੀ ਬੰਬਈ ਵਰਗੇ ਮਹਾਂ ਨਗਰ ਤੇ ਪੂੰਜੀਵਾਦੀ ਪ੍ਰਬੰਧ ਦੇ ਸਾਕਾਰ ਰੂਪ ਏਸ ਮਹਾਂ ਨਗਰ ਵਿਚ ਖਿੰਡਰੇ ਜੀਵਨ ਤੇ ਵਿਅਕਤੀ ਦੀ ਭਟਕਣ ਨੂੰ ਚਿਤਰਨਾ ਹੈ। ਸੁਖਬੀਰ ਦੇ ਨਵੇਂ ਨਾਵਲ ਗਰਦਸ਼ ਦਾ ਇਕ ਲੇਖਕ ਪਾਤਰ ਇਕ ਨਾਵਲ ਲਿਖਣ ਬਾਰੇ ਸੋਚਦਾ ਹੈ "ਜੋ ਇਕ ਤਰ੍ਹਾਂ ਦਾ ਆਟੋਬਾਇਓਗ੍ਰਾਫੀਕਲ ਨਾਵਲ ਹੋਵੇਗਾ । ਉਸ ਵਿਚ ਉਹ ਸ਼ਹਿਰ ਦੀ ਜ਼ਿੰਦਗੀ ਨੂੰ ਪੇਂਟ ਕਰੇਗਾ ਇਕ ਕਰੈਕਟਰ ਦੇ ਐਂਗਲ ਤੋਂ । ਇਹ ਨਾਵਲ ਲਿਟਰੇਚਰ ਵਿਚ ਮਾਸਟਰਪੀਸ ਹੋਵੇਗਾ, ਇਕ ਵੱਡਾ ਮੀਲ ਪੱਥਰ, ਪ੍ਰੇਮ ਚੰਦ ਤੇ ਸ਼ਰਤ ਚੰਦਰ ਦੀ ਟਰੈਡੀਸ਼ਨ ਤੋਂ ਬਿਲਕੁਲ ਹਟਕੇ ਲਿਖਿਆ ਹੋਇਆ, ਵਾਰ ਐਂਡ ਪੀਸ ਦੇ ਕੈਨਵਸ ਵਰਗਾ । ਅੱਜ ਦੇ ਜ਼ਮਾਨੇ ਦਾ ਪੂਰਾ ਸ਼ਹਿਰ ਉਭਰੇਗਾ ਉਸ ਵਿਚ, ਸ਼ਹਿਰ ਜੋ ਇਕ ਔਰਤ ਏ, ਨਵੇਂ ਜ਼ਮਾਨੇ ਦੀ ਮਾਡਰਨ ਔਰਤ । ਤਹਿਜ਼ੀਬ ਦੇ ਟ੍ਰਾਂਸਪੇਅਰੈਂਟ ਰੇਸ਼ਮੀ ਲਿਬਾਸ ਵਿਚ ਇਕ ਨੰਗੀ ਔਰਤ । ਤੇ ਉਸ ਸ਼ਹਿਰ ਦੇ ਨਾਲ ਅੱਜ ਦੇ ਜ਼ਮਾਨੇ ਦਾ ਇਕ ਆਦਮੀ ਉਭਰੇਗਾ ਜੋ ਉਸ ਸ਼ਹਿਰ ਦੇ ਸਾਰੇ ਜਾਣੇ ਅਣਜਾਣੇ ਰਾਹਾਂ ਤੋਂ ਵਾਕਫ ਹੈ । ਜਿਸਨੇ ਸ਼ਹਿਰ ਦੀਆਂ ਹਨੇਰੀਆਂ ਰਾਤਾਂ ਵੇਖੀਆਂ ਹਨ ਤੇ ਜਗਮਗਾਉਂਦੀਆਂ ਹੋਈਆਂ ਨਿਊਨ ਲਾਈਟਾਂ ਵੇਖੀਆਂ ਹਨ । ਰਾਤਾਂ ਵਰਗੀਆਂ ਹਨੇਰੀਆਂ ਗਲੀਆਂ ਤੇ ਨਿਊਨ ਲਾਈਟਾਂ ਵਾਂਗ ਜਗਮਗਾਉਂਦੇ ਜਿਸਮ ਵੇਖੇ ਹਨ । ਅੱਜ ਦੀ ਕੰਪਲੈਕਸ ਜ਼ਿੰਦਗੀ ਦਾ ਐਬਸਟ੍ਰੈਕਟ ਨਾਵਲ ਹੋਵੇਗਾ ਉਹ ।" ਤੇ ਇਸ ਨਾਵਲ ਨੂੰ ਲਿਖਣ ਲਈ ਉਹ ਉਸ ਸ਼ਹਿਰ ਨੂੰ ਵੇਖਣਾ ਤੇ ਭੋਗਣਾ ਚਾਹੁੰਦਾ ਹੈ । ਗਰਦਸ਼ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਵਾਲੇ ਲੇਖਕ ਪਾਤਰ ਨਾਲ ਸੁਖਬੀਰ ਨੂੰ ਹਮਦਰਦੀ ਨਹੀਂ ਕਿਉਂਕਿ ਉਹ ਕੁਝ ਜ਼ਿਆਦਾ ਹੀ ਭਟਕ ਚੁਕਿਆ ਪਾਤਰ ਹੈ । ਇਸ ਲਈ ਆਪਣੇ ਨਾਵਲ ਬਾਰੇ ਉਸ ਵਰਗੀ ਹਉਮੈ ਦਾ ਪ੍ਰਗਟਾਵਾ ਤਾਂ ਭਾਵੇਂ ਉਹ ਨਾ ਕਰੇ ਪਰ ਬਾਕੀ ਸਭ ਕੁਝ ਵਿਚੋਂ ਸੁਖਬੀਰ ਆਪ ਹੀ ਬੋਲਦਾ ਪ੍ਰਤੀਤ ਹੁੰਦਾ ਹੈ । ਤੇ ਸ਼ਹਿਰ ਚਿਤਰਨ ਦੀ ਇਸੇ ਇੱਛਾ ਨੂੰ ਉਸਨੇ ਸੜਕਾਂ ਤੇ ਕਮਰੇ ਵਿਚ ਸਾਕਾਰ ਕੀਤਾ ਹੈ ।

ਪ੍ਰਯੋਗਵਾਦ ਤੇ ਤਥਾ ਕਥਿਤ ਆਧੁਨਿਕਤਾ ਦੇ ਦਾਅਵੇਦਾਰਾਂ ਨੇ ਪਿਛਲੇ ਵਰ੍ਹਿਆਂ ਵਿਚ ਜਦੋਂ ਸੰਗਠਨਾਤਮਕ ਪੱਧਰ ਉਤੇ ਨਵੇਂ ਸਾਹਿੱਤਕ ਮਾਪਦੰਡ ਲਾਗੂ ਕਰਨ ਦਾ ਪ੍ਰਯਾਸ ਕੀਤਾ ਤਾਂ ਉਹਨਾਂ ਨੇ ਇਹ ਘੋਸ਼ਨਾ ਵੀ ਕੀਤੀ ਕਿ ਸਾਡਾ ਹੁਣ ਤਕ ਦਾ ਸਾਹਿਤ ਪਿੰਡ ਤਕ ਸੀਮਿਤ ਹੈ, ਇਸ ਵਿਚ ਨਗਰ ਚੇਤਨਾ ਨਹੀਂ, ਤੇ ਇਸ ਪ੍ਰਕਾਰ ਇਹ ਪਛੜਿਆ ਹੋਇਆ ਹੈ । ਇਸ ਲਈ ਉਹਨਾਂ ਆਖਿਆ ਕਿ ਪ੍ਰਯੋਗਸ਼ੀਲ ਜਾਂ ਆਧੁਨਿਕਤਾਵਾਦੀ ਸਾਹਿਤ ਵਿਚ ਗ੍ਰਾਮੀਣ ਭਾਵਨਾ ਦੀ ਥਾਂ ਨਗਰ ਚੇਤੰਨਤਾ ਸਥਾਪਿਤ ਕਰਨੀ ਆਵੱਸ਼ਕ ਹੈ । ਪਰ ਪ੍ਰਯੋਗਵਾਦ ਦੇ ਪ੍ਰਵੱਕਤਾ ਇਹ ਕੁਝ ਸਥਿਤੀ ਦੇ ਵਾਸਤਵਿਕ ਵਿਸ਼ਲੇਸ਼ਨ ਉਪਰੰਤ ਨਹੀਂ ਸਨ ਕਹਿ ਰਹੇ । ਸਗੋਂ ਇਹ ਕੁਝ ਪਛਮੀ ਸਾਹਿਤ ਦੇ ਅਨੁਕਰਣ ਦੀ ਇੱਛਾ ਦਾ ਪਰਤਉ ਮਾਤਰ ਸੀ । ਐਪਰ ਇਹ ਇਕ ਹਕੀਕਤ ਹੈ ਕਿ ਕਿਸੇ ਪ੍ਰਦੇਸ਼ ਜਾਂ ਜਾਤੀ ਦਾ ਸਾਹਿਤ ਪ੍ਰਾਪਤ ਆਰਥਿਕ, ਸਮਾਜਕ ਸਭਿਆਚਾਰਕ ਸਮਾਚਾਰਾਂ ਤੋਂ ਬਾਹਰ ਨਹੀਂ ਸਿਰਜਿਆ ਜਾ ਸਕਦਾ। ਜਿਥੋਂ ਤਕ ਪੰਜਾਬੀ ਜੀਵਨ ਦਾ ਸੰਬੰਧ ਹੈ, ਨਿਸ਼ਚੇ ਹੀ ਇਹ ਭੂਪਵਾਦੀ ਰਿਸ਼ਤਿਆਂ ਤੋਂ ਪੂੰਜੀਵਾਦੀ ਰਿਸ਼ਤਿਆਂ ਵਲ ਵਧ ਰਿਹਾ ਹੈ । ਪਿਛਲੇ ਵਰ੍ਹਿਆਂ ਵਿਚ ਕੁਝ ਉਦਯੋਗਕ ਵਿਕਾਸ ਵੀ ਹੋਇਆ ਹੈ । ਇਸ ਕਾਰਣ ਕੁਝ ਨਗਰ ਹੋਂਦ ਵਿਚ ਆ ਰਹੇ ਹਨ । ਵਿਦਿਆ ਦੇ ਪਸਾਰ ਨਾਲ ਮਧ ਵਰਗ ਦੀ ਸੰਖਿਆ ਵਿਚ ਵੀ ਚੋਖਾ ਵਾਧਾ ਹੋਇਆ ਹੈ । ਤਦ ਵੀ ਅਜੇ ਪੰਜਾਬੀ ਜੀਵਨ ਗ੍ਰਾਮੀਣ ਜਾਂ ਅਰਧ ਗ੍ਰਾਮੀਣ ਹੀ ਹੈ । ਇਸ ਲਈ ਮਹਾਂ ਨਗਰੀ ਜੀਵਨ ਦੀ ਉਹ ਜਟਿਲਤਾ

ਜੋ ਵਿਕਸਿਤ ਪੂੰਜੀਵਾਦੀ ਦੇਸ਼ਾਂ ਦਾ ਲੱਛਣ ਹੈ, ਸਾਡੇ ਸਮਾਜ ਵਿਚ ਵੇਖਣ ਵਿਚ ਨਹੀਂ ਆਉਂਦੀ। ਬੰਬਈ, ਕਲਕੱਤਾ, ਮਦਰਾਸ ਵਰਗੇ ਸਾਡੇ ਦੇਸ਼ ਦੇ ਮਹਾਂ ਨਗਰ ਵੀ ਅਜੇ ਪਛਮੀ ਦੇਸਾਂ ਵਿਚਲੇ ਮਹਾਂ ਨਗਰ ਦੇ ਤੁਲ ਨਹੀਂ, ਪੰਜਾਬ ਦੇ ਕਸਬਿਆਂ ਵਰਗੇ ਸ਼ਹਿਰਾਂ ਦੀ ਤਾਂ ਅਜੇ ਗੱਲ ਹੀ ਦੂਰ ਦੀ ਹੈ। ਇਸ ਲਈ ਇਹ ਕੋਈ ਅਚੰਭੇ ਵਾਲੀ ਗੱਲ ਨਹੀਂ ਕਿ ਪ੍ਰਯੋਗਵਾਦ ਜਾਂ ਤਥਾ ਕਥਿਤ ਆਧੁਨਿਕਤਾ ਦੇ ਸਮਰਥਕ ਨਗਰ ਚੇਤੰਨਤਾ ਸਥਾਪਿਤ ਕਰਨ ਦੇ ਆਪਣੇ ਐਲਾਨੇ ਉਦੇਸ਼ ਦੇ ਬਾਵਜੂਦ ਕੋਈ ਮਹੱਤਵਪੂਰਣ ਪ੍ਰਾਪਤੀ ਨਹੀਂ ਕਰ ਸਕੇ । ਸੁਰਜੀਤ ਸਿੰਘ ਸੇਠੀ ਦੇ ਨਾਵਲ ਆਬਰਾ ਕਦਾਬਰਾ ਵਿਚ ਪ੍ਰਸਤੁਤ ਪਾਤਰ ਤੇ ਸਥਿਤੀਆਂ ਸਾਡੇ ਸਮਾਜ ਵਿਚ ਪ੍ਰਾਪਤ ਨਹੀਂ ! ਇਸ ਲਈ ਆਪਣੀ ਸਾਰੀ ਨਾਟਕੀਅਤਾ ਤੇ ਚੁਸਤ ਵਿਵਰਣ ਦੇ ਬਾਵਜੂਦ ਉਹ ਇਕ ਨਕਲ ਜੇਹੀ ਪ੍ਰਤੀਤ ਹੁੰਦਾ ਹੈ। ਇਹ ਗੱਲ ਨਹੀਂ ਕਿ ਅਜਿਹੀ ਸਥਿਤੀ ਜਾਂ ਅਜਿਹੇ ਪਾਤਰ ਸੰਭਵ ਹੀ ਨਹੀਂ । ਪਤਨਮੁਖ ਪੱਛਮੀ ਸੰਸਾਰ ਵਿਚ ਇਸ ਸਭ ਕੁਝ ਦੀ ਨਾ ਕੇਵਲ ਕਲਪਨਾ ਕੀਤੀ ਜਾ ਸਕਦੀ ਹੈ ਸਗੋਂ ਇਹ ਕੁਝ ਵਸਤੂਗਤ ਰੂਪ ਵਿਚ ਉਥੇ ਪ੍ਰਾਪਤ ਵੀ ਹੈ। ਪਰ ਅਜਿਹੀ ਸਥਿਤੀ ਤੇ ਅਜਿਹੇ ਪਾਤਰਾਂ ਦਾ ਸਫਲ ਚਿਤਰਨ ਵੀ ਸੰਬੰਧਿਤ ਭੂਗੋਲਿਗ ਖੇਤਰ ਵਿਚ ਹੀ ਸੰਭਵ ਹੈ । ਜਿਸ ਸਹਿਜ ਚਾਲ ਨਾਲ ਭੂਪਵਾਦੀ ਰਿਸ਼ਤੇ ਪੂੰਜੀਵਾਦੀ ਰਿਸ਼ਤਿਆਂ ਵਿਚ ਵਟ ਰਹੇ ਹਨ ਅਤੇ ਜਿੰਨਾ ਕੁ ਪਿੰਡ ਦੀ ਥਾਂ ਨਗਰ ਪ੍ਰਧਾਨ ਹੋ ਰਿਹਾ ਹੈ, ਉਸੇ ਹੀ ਅਨੁਪਾਤ ਨਾਲ ਇਸਦਾ ਸਾਹਿਤ ਵਿਚ ਪ੍ਰਗਟਾ ਹੋ ਸਕਦਾ ਹੈ, ਆਪ ਹੁਦਰੇ ਢੰਗ ਨਾਲ ਨਹੀਂ। ਕਿਉਂਜੋ ਮਾਂਗਵੀਂ ਸਥਿਤੀ ਨਾਲ ਕੋਈ ਚੰਗੀ ਸਾਹਿਤ ਰਚਨਾ ਸੰਭਵ ਨਹੀਂ, ਇਸ ਲਈ ਪੰਜਾਬੀ ਗਲਪ ਵਿਚ ਮਹਾਂ ਨਗਰ ਦੇ ਜੀਵਨ ਜਾਂ ਵਿਕਸਿਤ ਪੂੰਜੀਵਾਦੀ ਰਿਸ਼ਤਿਆਂ ਦੇ ਚਿੱਤਰ ਦਾ ਜੇ ਲਗਪਗ ਅਭਾਵ ਹੀ ਹੈ ਤਾਂ ਇਹ ਕੋਈ ਬਹੁਤੀ ਨਿਰਾਸਤਾ ਵਾਲੀ ਗੱਲ ਨਹੀਂ ।

ਪਰ ਸੁਖਬੀਰ ਦੇ ਸੰਬੰਧ ਵਿਚ ਇਹ ਗੱਲ ਲਾਗੂ ਨਹੀਂ ਹੁੰਦੀ। ਇਕ ਲੰਮੇਂ ਸਮੇਂ ਤੋਂ ਸਾਡੇ ਦੇਸ਼ ਦੇ ਸਭ ਤੋਂ ਵੱਡੇ ਮਹਾਂ ਨਗਰ ਬੰਬਈ ਵਿਚ ਰਹਿਣ ਕਾਰਨ ਉਸਨੂੰ ਮਹਾਂ ਨਗਰ ਦੇ ਜੀਵਨ ਦਾ ਡੂੰਘਾ ਅਨੁਭਵ ਹੈ ਤੇ ਇਸ ਅਨੁਭਵ ਨੂੰ ਉਹ ਸੜਕਾਂ ਤੇ ਕਮਰੇ ਵਿਚ ਕਲਾਤਮਕ ਰੂਪ ਪ੍ਰਦਾਨ ਕਰਦਾ ਹੈ। ਸੇਠੀ ਵੀ ਕੁਝ ਸਮਾਂ ਬੰਬਈ ਵਿਚ ਰਿਹਾ ਸੀ ਤੇ ਉਸਨੇ ਬੰਬਈ ਦੇ ਆਪਣੇ ਪ੍ਰਭਾਵਾਂ ਨੂੰ 'ਇਕ ਸ਼ਹਿਰ ਦੀ ਗੱਲ' ਵਿਚ ਅਭਿਵਿਅਕਤ ਕੀਤਾ ਸੀ। ਪਰ ਉਸਦੇ ਵਿਵਰਣ ਵਿਚ ਕੋਈ ਡੂੰਘਾਈ ਨਹੀਂ ਸੀ। ਇਸਦਾ ਕਾਰਣ ਸ਼ਾਇਦ ਇਹ ਹੋਵੇ ਕਿ ਉਹ ਨਾਵਲ ਲਿਖਣ ਸਮੇਂ ਸੇਠੀ ਦੀ ਸਾਹਿੱਤਕ ਆਯੂ ਅਜੇ ਬਹੁਤ ਛੋਟੀ ਸੀ। ਦੂਜਾ ਕਾਰਣ ਸ਼ਾਇਦ ਇਹ ਹੋਵੇ ਕਿ ਥੋੜ੍ਹਾ ਸਮਾਂ ਉਥੇ ਰਹਿਣ ਕਾਰਨ ਉਹ ਉਸ ਡੂੰਘਾਈ ਨਾਲ ਬੰਬਈ ਨੂੰ ਨਹੀਂ ਸੀ ਜਾਣ ਸਕਦਾ । ਕੁਝ ਵੀ ਹੋਵੇ ਸੜਕਾਂ ਤੇ ਕਮਰੇ ਆਪਣੀ ਭਾਂਤ ਦਾ ਪਹਿਲਾ ਸਫਲ ਨਾਵਲ ਹੈ ਜਿਸ ਵਿਚ ਨਗਰ ਆਪਣੇ ਵਰਾਟ ਰੂਪ ਵਿਚ ਸਾਹਵੇਂ ਆਉਂਦਾ ਹੈ। ਸ਼ਹਿਰ ਜੋ ਸੜਕਾਂ ਦਾ ਇਕ ਭੰਵਰ ਹੈ; ਜਿਥੇ ਸੜਕਾਂ ਦੀਆਂ ਸਲੀਬਾਂ ਹਨ ਪਰ ਕੋਈ ਪੜਾਅ ਜਾਂ ਮੰਜ਼ਿਲ ਨਹੀਂ; ਜਿਥੇ ਵੱਡੀਆਂ ਵੱਡੀਆਂ ਇਮਾਰਤਾਂ ਹਨ, ਕਮਰੇ ਹਨ ਪਰ ਘਰ ਨਹੀਂ; ਜਿਥੇ ਹਨੇਰੀਆਂ ਬਸਤੀਆਂ ਹਨ, ਘਟੀਆ ਕਮਰਿਆਂ ਦੀਆਂ ਚਾਲਾਂ ਹਨ ਤੇ ਵੱਡੇ ਵੱਡੇ ਹੋਟਲ ਵੀ ਹਨ ; ਜਿਥੇ ਸ਼ਰਾਬ ਹੈ, ਵਿਭਚਾਰ ਹੈ, ਭੁਖ ਹੈ, ਗਰੀਬੀ ਹੈ; ਜਿਥੇ ਜ਼ਿੰਦਗੀ ਖਿੰਡਰ ਜਾਂਦੀ ਹੈ ਤੇ ਫੇਰ ਇਕੱਠੀ ਨਹੀਂ ਕੀਤੀ ਜਾ ਸਕਦੀ; ਜਿਸ ਵਿਚ ਇਕ ਵਾਰ ਆਕੇ

ਮੁੜ ਉਸ ਵਿਚੋਂ ਨਿਕਲਣਾ ਕਠਿਨ ਹੈ। ਨਾਵਲ ਸ਼ਹਿਰ ਦੀ ਕਹਾਣੀ ਕਰਦਾ ਹੈ ਜਿਸਨੂੰ ਮੀਨਾ, ਪ੍ਰਦੀਪ, ਰਸ਼ੀਦ, ਯੂਸਫ, ਲੀਜ਼ਾ, ਨਿਰਗੁਣ, ਡੌਲੀ, ਮੇਨਡੋਂਨਸਾ, ਲੂਸੀ, ਰਾਹੀ, ਸ਼ਾਂਤੀ ਲਾਲ ਤੇ ਮਨੋਹਰ ਲਾਲ ਕਾਮਰੇਡ ਵਰਗੇ ਪਾਤਰ ਰਲਕੇ ਸੰਪੂਰਨ ਕਰਦੇ ਹਨ। ਇਹਨਾਂ ਪਾਤਰਾਂ ਨਾਲ ਵਾਪਰਦੀਆਂ ਘਟਨਾਵਾਂ ਵਾਸਤਵ ਵਿਚ ਸ਼ਹਿਰ ਦੇ ਇਕ ਇਕ ਪੱਖ ਨੂੰ ਵਾਰੋ ਵਾਰੀ ਸਾਹਮਣੇ ਲਿਆਉਂਦੀਆਂ ਹਨ। ਇਸ ਤਰ੍ਹਾਂ ਪੂੰਜੀਵਾਦੀ ਪ੍ਰਬੰਧ ਦਾ ਪਰਤਉ ਇਹ ਮਹਾਂ ਨਗਰ ਆਪਣੀ ਸਾਰੀ ਚਮਕ ਦਮਕ ਅਤੇ ਆਪਣੇ ਸਾਰੇ ਕੋਹਜ ਸਹਿਤ ਸਾਹਵੇਂ ਆਉਂਦਾ ਹੈ।

ਮੀਨਾ ਫਿਲਮ ਅਭਿਨੇਤਰੀ ਬਣਨ ਦੇ ਯਤਨ ਵਿਚ ਸ਼ਹਿਰ ਵਿਚ ਏਨਾ ਭਟਕਦੀ ਹੈ ਕਿ ਅਰਧ ਵੇਸਵਾ ਹੋਕੇ ਰਹਿ ਜਾਂਦੀ ਹੈ। ਉਦਮੀ ਹੋਣ ਦੇ ਬਾਵਜੂਦ ਰਸ਼ੀਦ ਨੂੰ ਸ਼ਹਿਰ ਵਿਚ ਕਿਤੇ ਵੀ ਟਿਕਾਉ ਨਸੀਬ ਨਹੀਂ ਹੁੰਦਾ। ਆਪਣੇ ਨਿਰਛਲ ਤੇ ਉਦਾਰ ਸੁਭਾਉ ਕਾਰਣ ਉਹ 'ਸੱਸ' ਦੀ ਸਹਾਇਤਾ ਲਈ ਉਸਦੀ ਮੰਗ ਉਤੇ ਹਜ਼ਾਰ ਰੁਪਈਆ ਦਿੰਦਾ ਹੈ ਪਰ ਬੀਵੀ ਵਜੋਂ ਸਲਮਾ ਨਾਲ ਪਹਿਲੀ ਰਾਤ ਗੁਜ਼ਾਰਨ ਉਪਰੰਤ ਜਾਣ ਜਾਂਦਾ ਹੈ ਕਿ 'ਸੱਸ' ਦੀ ਏਸ ਵਿਚਾਰੀ 'ਧੀ' ਦਾ ਤਾਂ ਇਕ ਰਾਤ ਦਾ ਮੁੱਲ ਕੇਵਲ ਪੰਜ ਰੁਪਏ ਹੈ। ਪ੍ਰਦੀਪ ਵਰਗੇ ਪ੍ਰਤਿਭਾਵਾਨ ਲੇਖਕ ਨੂੰ ਆਪਣੇ ਗੁਜ਼ਰਾਨ ਲਈ ਸਿਰਜਣਾਤਮਕ ਰਚਨਾ ਛੱਡਕੇ ਕਮਰਸ਼ੀਅਲ ਲੇਖਣ ਤਾਂ ਕਰਨਾ ਪੈਂਦਾ ਹੀ ਹੈ, ਉਸਨੂੰ ਮੋਟੀ ਤੇ ਭੱਦੀ ਅੱਧਖੜ ਸਿੰਧਣ ਦੀ ਸਰੀਰਕ ਅੱਗ ਵਿਚ ਵੀ ਮੁੜ ਮੁੜ ਸੜਨਾ ਪੈਂਦਾ ਹੈ ਕਿਉਂਕਿ ਚੰਗੀ ਤਕੜੀ ਪਗੜੀ ਦੇਕੇ ਕੋਈ ਹੋਰ ਕਮਰਾ ਕਰਾਏ ਉਤੇ ਲੈ ਸਕਣ ਦੀ ਉਸ ਵਿਚ ਸਮਰੱਥਾ ਨਹੀਂ। ਮੇਨਡੋਂਨਸਾ ਵਰਗੀ ਸਾਵੀਂ ਤੁਲਵੀਂ ਸ਼ਖਸੀਅਤ ਵਾਲੀ ਕੁੜੀ ਉਸਨੂੰ ਬਹੁਤ ਚਿਰ ਪਿਛੋਂ ਮਿਲਦੀ ਹੈ ਜੋ ਉਸਦੀ ਭਟਕਣ ਨੂੰ ਦੂਰ ਕਰ ਸਕੇ ਤੇ ਖੱਪਾ ਪੂਰ ਸਕੇ। ਯੂਸਫ ਆਪਣੇ ਬੁਢੇ ਬਾਪ ਦੀ ਡੰਗੋਰੀ ਦਾ ਸਹਾਰਾ ਬਣਨ ਵਾਸਤੇ ਕਮਾਈ ਕਰਨ ਲਈ ਪਿੰਡੋਂ ਸ਼ਹਿਰ ਆਇਆ ਸੀ, ਪਰ ਉਸਦੀ ਮੰਦਹਾਲੀ ਏਥੋਂ ਤਕ ਵਧੀ ਹੋਈ ਹੈ ਕਿ ਉਹ ਸ਼ਹਿਰ ਵਿਚੋਂ ਪਿੰਡ ਵਾਪਸ ਜਾਣ ਲਈ ਕਰਾਇਆ ਵੀ ਜਮ੍ਹਾਂ ਨਹੀਂ ਕਰ ਸਕਦਾ। ਉਹ ਪ੍ਰਤਿਭਾਵਾਨ ਕਲਾਕਾਰ ਹੈ ਪਰ ਉਸਦੀ ਰਚਨਾ-ਤਮਕਤਾ ਪ੍ਰੋਡਿਊਸਰ ਨੂੰ ਰਾਸ ਨਹੀਂ ਆਉਂਦੀ ਤੇ ਉਸਨੂੰ ਨਾਟਕ ਦੇ ਨਿਰਦੇਸ਼ਣ ਤੇ ਅਭਿਨੈ ਤੋਂ ਛੁੱਟੀ ਹੋ ਜਾਂਦੀ ਹੈ। ਬੇਕਾਰੀ ਵਿਚ ਭਟਕਦੇ ਨੂੰ ਉਸਨੂੰ ਐਡਵਰਟਾਈਜ਼ਿੰਗ ਵਾਲੀਆਂ ਫਿਲਮਾਂ ਵਿਚ ਟੁਥ ਪੇਸਟ ਤੇ ਪਾਊਡਰਾਂ ਦੇ ਖਰੀਦਾਰ ਬਣਾਉਣ ਲਈ ਕੈਮਰੇ ਅੱਗੇ ਆਉਣਾ ਪੈਂਦਾ ਹੈ। ਫਿਲਮਾਂ ਵਿਚ ਜੇ ਉਸਨੂੰ ਦਾਖਲਾ ਮਿਲਦਾ ਹੈ ਤਾਂ ਉਹ ਵੀ ਮੰਗਤੇ ਦੇ ਰੋਲ ਵਿਚ। ਮਾਹੀਗੀਰਾਂ ਦੀ ਗੰਦੀ ਬਸਤੀ ਵਿਚ ਰਹਿੰਦੀ ਲੀਜ਼ਾ ਸ਼ਰਾਬਬੰਦੀ ਵਾਲੇ ਇਸ ਸ਼ਹਿਰ ਵਿਚ ਸ਼ਰਾਬ ਵੇਚਕੇ ਆਪਣਾ ਗੁਜ਼ਾਰਾ ਤੋਰਦੀ ਹੈ। ਜੇ ਉਹ ਤੰਗੀ ਦੀ ਹਾਲਤ ਵਿਚ ਇਹ ਧੰਦਾ ਚਲਦਾ ਰੱਖਣ ਲਈ ਪੁਲਸ ਨੂੰ ਨਿਸ਼ਚਿਤ ਚੰਦਾ ਨਹੀਂ ਤਾਰਦੀ ਤਾਂ ਉਸਨੂੰ ਜਿਹਲ ਦੀ ਹਵਾ ਖਾਣੀ ਪੈਂਦੀ ਹੈ। ਨਿਰਗੁਣ ਵਰਗੇ ਸੰਗੀਤ ਪ੍ਰੇਮੀ ਦੀ ਬਿਰਹਾ ਦੀ ਰਾਤ ਹੋਟਲ ਵਿਚ ਗਾਉਣ ਵਾਲੀ ਅੰਗਰੇਜ਼ ਕੁੜੀ ਡੌਲੀ ਨਾਲ ਮਿਲਾਪ ਉਪਰੰਤ ਮੁਕਣ ਤੇ ਆਈ ਵੀ ਮੁੱਕ ਨਹੀਂ ਸਕੀ ਕਿਉਂਕਿ ਡੌਲੀ ਨੂੰ ਆਪਣੇ ਦੇਸ਼ ਪਰਤਣੋਂ ਰੁਕ ਜਾਣ ਲਈ ਆਖ ਸਕਣ ਵਾਸਤੇ ਉਸ ਕੋਲ ਸਾਹਸ ਨਹੀਂ। ਉਹ ਤਾਂ ਆਪ ਆਪਣੇ ਭਰਾ ਦੀ ਸਹਾਇਤਾ ਨਾਲ ਨਿਰਬਾਹ ਕਰ ਰਿਹਾ ਹੈ, ਡੌਲੀ ਨੂੰ ਨਾਲ ਜੋੜਕੇ ਉਹ ਖਰਚ ਕਿਥੋਂ ਚਲਾਏਗਾ। ਰਾਹੀ ਗਲਤ ਰਾਹਾਂ ਵਿਚ ਏਨਾ ਫਸਿਆ ਹੈ ਕਿ ਉਹ ਆਪਣਾ ਆਪ ਹੀ ਤਬਾਹ ਨਹੀਂ ਕਰਦਾ, ਕਈ ਹੋਰਨਾਂ ਦੇ ਜੀਵਨ ਵੀ ਬਰਬਾਦ ਕਰਦਾ ਹੈ। ਔਰਤ

ਦਾ ਜੁਗਟਾਫੀਆ ਮਾਪਣ ਦਾ ਇੱਛਕ ਇਹ ਆਦਰਸ਼ਹੀਣ ਵਿਅਕਤੀ ਲੂਸੀ ਵਰਗੀ ਕਲੀ ਨੂੰ ਪੁੰਗਰਨ ਤੋਂ ਪਹਿਲਾਂ ਹੀ ਮਧੋਲ ਸੁਟਦਾ ਹੈ ਅਤੇ ਅਖੀਰ ਵਿਚ ਸ਼ਰਾਬ ਤੇ ਔਰਤ ਵਿਚ ਗਲਤਾਨ ਪਾਗਲਪਨ ਦੀ ਅਵਸਥਾ ਨੂੰ ਪੁਜਦਾ ਪ੍ਰਤੀਤ ਹੁੰਦਾ ਹੈ। ਸ਼ਾਂਤੀ ਲਾਲ ਨੇ ਬਚਪਨ ਵਿਚ ਅੰਤਾਂ ਦੀ ਭੁਖ ਦੇਖੀ ਹੈ ਤੇ ਹੁਣ ਜਦੋਂ ਉਹ ਧਨਵਾਨ ਬਣਿਆ ਹੈ ਤਾਂ ਕਿਉਂ ਨਾ ਉਹ ਸਾਰੀ ਅਯਾਸ਼ੀ ਕਰੇ ਜਿਸਤੋਂ ਉਹ ਪਹਿਲਾਂ ਵੰਚਿਤ ਰਿਹਾ ਸੀ! ਇਹਨਾਂ ਸਭਨਾਂ ਦੇ ਟਾਕਰੇ ਮਨੋਹਰ ਕਾਮਰੇਡ ਤੇ ਉਮਾ ਜੋਸ਼ੀ ਵਰਗੇ ਵਿਅਕਤੀ ਹੀ ਅਜਿਹੇ ਪਾਤਰ ਹਨ ਜੋ ਮਜ਼ਦੂਰ ਜਮਾਤ ਦੀ ਖਾਤਰ ਸੰਘਰਸ਼ ਕਰਦਿਆਂ ਫੱਟੜ ਹੁੰਦੇ ਤੇ ਜਿਹਲੀਂ ਜਾਂਦੇ ਹੋਏ ਸੰਤੁਲਨ ਗੁਆ ਚੁੱਕੇ ਇਸ ਨਗਰ ਵਿਚ ਸੰਤੁਲਤ ਜੀਵਨ ਦੀ ਝਲਕ ਦਿੰਦੇ ਹਨ।

ਜੇ ਨਾਵਲ ਪੂੰਜੀਵਾਦੀ ਯੁਗ ਦਾ ਮਹਾਂਕਾਵਿ ਹੈ ਤਾਂ ਸੜਕਾਂ ਤੇ ਕਮਰੇ ਵੀ ਮਹਾਂਕਾਵਿ ਦੇ ਲਾਗੇ ਚਾਗੇ ਦੀ ਰਚਨਾ ਜਾਪਦਾ ਹੈ। ਮਹਾਂਕਾਵਿ ਵਿਚ ਵਿਸ਼ਾਲ ਜੀਵਨ ਉਸਦੇ ਸਰਬ ਪੱਖੀ ਰੂਪ ਵਿਚ ਸਮੋਇਆ ਹੁੰਦਾ ਹੈ ਤੇ ਸੁਖਬੀਰ ਦਾ ਇਹ ਨਾਵਲ ਮਹਾਂ ਨਗਰ ਦੇ ਜੀਵਨ ਦੇ ਸਭਨਾਂ ਪੱਖਾਂ ਨੂੰ ਆਪਣੇ ਕਲਾਵੇ ਵਿਚ ਲੈਂਦਾ ਹੈ। ਨਗਰ ਵਿਚ ਮੌਜੂਦ ਅਥਾਹ ਧਨ, ਭੁੱਖ ਤੇ ਬੇਕਾਰੀ, ਵਡੇਰੀ ਪੱਧਰ ਦੇ ਕਾਰੋਬਾਰ, ਗੈਰ ਕਾਨੂੰਨੀ ਧੰਦੇ, ਸਭਿਆਚਾਰਕ ਕੇਂਦਰ, ਵਿਭਚਾਰ ਦੇ ਅੱਡੇ, ਕਿਰਤੀ ਸੰਘਰਸ਼—ਸਭ ਕੁਝ ਇਸ ਨਾਵਲ ਵਿਚੋਂ ਰੂਪਮਾਨ ਹੁੰਦਾ ਹੈ। ਇਕ ਹੱਦ ਤਕ ਇਸ ਵਿਚੋਂ ਵਿਸ਼ਵਕੋਸ਼ੀ ਝਲਕ ਮਿਲਦੀ ਹੈ। ਪੁਸਤਕਾਂ, ਫਿਲਮਾਂ, ਚਿੱਤਰਾਂ, ਕਲਾ ਕਿਰਤਾਂ, ਸਾਹਿਤ-ਕਾਰਾਂ, ਸੰਗੀਤਕਾਰਾਂ, ਅਦਾਕਾਰਾਂ, ਚਿੱਤਰਕਾਰਾਂ, ਅੱਜ ਦੇ ਯੁੱਗ ਦੀਆਂ ਮਹੱਤਵਪੂਰਣ ਸ਼ਖਸੀਅਤਾਂ ਅਤੇ ਉਹਨਾਂ ਦੀਆਂ ਪ੍ਰਾਪਤੀਆਂ ਦਾ ਭਰਪੂਰ ਬਿਉਰਾ ਇਸ ਵਿਚੋਂ ਮਿਲਦਾ ਹੈ ਜੋ ਇਸਨੂੰ ਵਿਸ਼ਵ-ਕੋਸ਼ੀ ਚਰਿੱਤਰ ਪ੍ਰਦਾਨ ਕਰਦਾ ਹੈ। ਇਹ ਵਿਸ਼ਵ ਕੋਸ਼ੀ ਵਿਸਤਾਰ ਕਿਤੇ ਕਿਤੇ ਅਪ੍ਰਸੰਗਕ ਪ੍ਰਤੀਤ ਹੁੰਦਾ ਹੈ ਪਰ ਸੜਕਾਂ ਤੇ ਕਮਰੇ ਵਰਗੀ ਵਡੇਰੀ ਰਚਨਾ ਵਿਚ ਇਹ ਕੋਈ ਬਹੁਤ ਵੱਡਾ ਦੋਸ਼ ਨਹੀਂ।

ਸੁਖਬੀਰ ਦਾ ਨਵਾਂ ਨਾਵਲ ਗਰਦਸ਼ ਸ਼ਾਇਦ ਸੜਕਾਂ ਤੇ ਕਮਰੇ ਤੋਂ ਪਹਿਲਾਂ ਦੀ ਰਚਨਾ ਹੈ। ਸੜਕਾਂ ਤੇ ਕਮਰੇ ਦੀ ਰਚਨਾ ਤੋਂ ਪਹਿਲਾਂ ਇਸ ਨਾਵਲ ਦਾ ਲਿਖਿਆ ਜਾਣਾ ਇਕ ਵਡੇਰੇ ਪ੍ਰਾਜੈਕਟ ਨੂੰ ਹੱਥ ਪਾਉਣ ਤੋਂ ਪਹਿਲਾਂ ਦਾ ਇਕ ਅਭਿਆਸ ਮਾਤਰ ਹੋ ਸਕਦਾ ਹੈ। ਪਰ ਜੇ ਇਹ ਉਸਤੋਂ ਮਗਰੋਂ ਦੀ ਰਚਨਾ ਹੈ ਤਾਂ ਇਹ ਸੜਕਾਂ ਤੇ ਕਮਰੇ ਦੇ ਟਾਕਰੇ ਲਘੂ ਰਚਨਾ ਹੈ—ਆਕਾਰ ਵਿਚ ਵੀ ਤੇ ਮਹੱਤਵ ਵਿਚ ਵੀ। ਇਸ ਦੇ ਪਾਤਰਾਂ ਕੰਵਲ, ਗੁਲਸ਼ਨ ਤੇ ਸੁਧੀਰ ਦੀ ਨੁਹਾਰ ਸੜਕਾਂ ਤੇ ਕਮਰੇ ਦੇ ਰਸ਼ੀਦ, ਪ੍ਰਦੀਪ ਤੇ ਰਾਹੀ ਵਿਚੋਂ ਸਹਿਜੇ ਹੀ ਪਛਾਣੀ ਜਾ ਸਕਦੀ ਹੈ ਅਤੇ ਇਸਦਾ ਕਥਾਨਕ ਸੜਕਾਂ ਤੇ ਕਮਰੇ ਦੇ ਵਿਸ਼ਾਲ ਕਥਾਨਕ ਦਾ ਇਕ ਉਪਅੰਸ਼ ਪ੍ਰਤੀਤ ਹੁੰਦਾ ਹੈ।

ਇਸਦੇ ਨਾਇਕ ਕੰਵਲ ਦੀ ਜ਼ਿੰਦਗੀ ਇਕ ਬੱਝਵੀਂ ਇਕਾਈ ਨਹੀਂ। ਉਸਦੇ ਮਨ ਵਿਚ ਵੀਰਾਨੀ ਹੈ। ਸੜਕਾਂ, ਹੋਟਲਾਂ, ਕਾਫੀ ਹਾਊਸਾਂ ਤੇ ਸਿਨਮਿਆਂ ਵਿਚ ਖਿੰਡਰੇ ਹੋਏ ਸ਼ਹਿਰ ਵਿਚ ਉਹ ਭਟਕ ਰਿਹਾ ਹੈ ਤੇ ਉਸਨੂੰ ਜਾਪਦਾ ਹੈ ਜਿਵੇਂ ਉਹ ਸਾਰੀ ਉਮਰ ਇਸ ਸ਼ਹਿਰ ਵਿਚ ਭਟਕਦਾ ਰਹੇਗਾ। ਭਟਕਣ ਦੀ ਸਥਿਤੀ ਵਿਚ ਉਸਨੇ ਕਈ ਕੰਮ ਛੱਡੇ ਤੇ ਕਈ ਆਰੰਭੇ ਹਨ। ਸਮਸਿਆ ਉਸਦੀ ਕੇਵਲ ਏਨੀ ਹੈ ਕਿ ਉਸਦੀ ਜ਼ਿੰਦਗੀ ਵਿਚ ਕਦੇ ਸੀਮਾ ਆਈ ਸੀ ਜੋ ਹਮੇਸ਼ਾ ਲਈ ਨਾ ਉਸਦੀ ਬਣ ਸਕਦੀ ਸੀ ਤੇ ਨਾ ਹੀ ਬਣ ਸਕੀ। ਆਪਣੇ ਮੱਧ ਵਰਗੀ ਚਰਿੱਤਰ ਅਨੁਸਾਰ ਉਹ ਖੋ ਚੁਕੀ ਸੀਮਾ ਨੂੰ ਪਾਉਣ ਦੀ ਤਾਂਘ ਤਾਂ ਰੱਖਦਾ ਹੈ ਪਰ ਕਰ ਕੁਝ ਨਹੀਂ ਸਕਦਾ। ਇਸ ਸਥਿਤੀ

ਵਿਚ ਉਹ ਆਪ ਤਾਂ ਸੰਤਾਪ ਭੋਗਦਾ ਹੀ ਹੈ, ਅਪਣੇ ਘਰ ਨੂੰ ਵੀ, ਜਿਥੇ ਪਤਨੀ ਹੈ ਤੇ ਬੱਚੇ ਹਨ, ਆਪਣੇ ਸੇਕ ਨਾਲ ਭੁੰਨਦਾ ਹੈ । ਆਪਣੇ ਇਕ ਸਾਹਿਤਕਾਰ ਦੋਸਤ ਸੁਧੀਰ ਦੀ ਸੁਖਾਵੀਂ ਪੱਧਰੀ ਪਰਿਵਾਰਕ ਜ਼ਿੰਦਗੀ ਵੇਖਕੇ ਉਸਨੂੰ ਆਪਣੀ ਭਟਕਣ ਤੋਂ ਛੁਟਕਾਰਾ ਪਾਉਣ ਦੀ ਪ੍ਰੇਰਣਾ ਤਾਂ ਮਿਲਦੀ ਹੈ, ਪਰ ਉਹ ਉਸ ਰਾਹ ਉਤੇ ਤੁਰਦਾ ਨਹੀਂ । ਆਖਰ ਸੀਮਾ ਦੇ ਪਤੀ ਸਤਪਾਲ ਨਾਲ ਸਾਂਝ ਪਾਕੇ ਸੀਮਾ ਦੇ ਨੇੜੇ ਹੋਣ ਦੀ ਨਿਰਰਥਕਤਾ ਦਾ ਜਦੋਂ ਉਸਨੂੰ ਅਹਿਸਾਸ ਹੁੰਦਾ ਹੈ ਤਾਂ ਆਪਣੀ ਗਰਦਸ਼ 'ਚੋਂ ਨਿਕਲਣ ਦਾ ਰਾਹ ਵੀ ਉਸਨੂੰ ਮਿਲ ਜਾਂਦਾ ਹੈ ।

ਗਰਦਸ਼ ਜੇ ਸੜਕਾਂ ਤੇ ਕਮਰੇ ਦੇ ਟਾਕਰੇ ਉਤੇ ਲਘੂ ਰਚਨਾ ਹੈ ਤਾਂ ਇਹ ਵੀ ਸੱਚ ਹੈ ਕਿ ਕਈ ਹਾਲਤਾਂ ਵਿਚ ਇਸ ਨਾਵਲ ਵਿਚਲਾ ਸੰਜਮ ਸੜਕਾਂ ਤੇ ਕਮਰੇ ਦੇ ਵਿਸਤਾਰ ਦੇ ਟਾਕਰੇ ਵਧੇਰੇ ਪ੍ਰਭਾਵਕਾਰੀ ਜਾਪਦਾ ਹੈ । ਇਹ ਨਾਵਲ ਇਕ ਤਰ੍ਹਾਂ ਦੀ ਸਵੈ ਜੀਵਨਕ ਰਚਨਾ ਪ੍ਰਤੀਤ ਹੁੰਦੀ ਹੈ । ਨਾ ਕੇਵਲ ਸੁਧੀਰ ਵਿਚੋਂ, ਜੋ ਸੁਖਾਵੀਂ ਜ਼ਿੰਦਗੀ ਜਿਉਂਦਾ ਹੋਇਆ ਵੀਰਾਨੀ ਤੇ ਹਨੇਰੇ ਦੀਆਂ ਕਵਿਤਾਵਾਂ ਲਿਖਦਾ ਹੈ, ਸੁਖਬੀਰ ਨੂੰ ਵੇਖਿਆ ਜਾ ਸਕਦਾ ਹੈ ਸਗੋਂ ਭਟਕਿਆ ਹੋਇਆ ਕੰਵਲ ਵੀ ਇਕ ਹੱਦ ਤਕ ਸੁਖਬੀਰ ਦੇ ਸਵੈ ਦੇ ਇਕ ਪੱਖ ਦੀ ਝਲਕ ਦਿੰਦਾ ਹੈ । ਸ਼ਾਇਦ ਏਹੀ ਕਾਰਣ ਹੈ ਕਿ ਇਸ ਨਾਵਲ ਦੇ ਪਾਤਰਾਂ ਦੇ ਮਨ ਅੰਦਰ ਸੁਖਬੀਰ ਨੇ ਵਧੇਰੇ ਡੂੰਘੀ ਝਾਤ ਪੁਆਈ ਹੈ ਤੇ ਏਹੀ ਇਸ ਨਾਵਲ ਦੀ ਵਿਸ਼ੇਸ਼ਤਾ ਹੈ ।

ਇਕ ਗਲਪਕਾਰ ਲਈ ਇਹ ਬਹੁਤ ਜ਼ਰੂਰੀ ਹੈ ਕਿ ਉਹ ਸਿਰਜਕ ਹੋਣ ਦੇ ਨਾਲ ਨਾਲ ਚਿੰਤਕ ਵੀ ਹੋਵੇ । ਸੁਖਬੀਰ ਯਕੀਨਨ ਅਜਿਹਾ ਸਿਰਜਕ-ਚਿੰਤਕ ਹੈ । ਪਰ ਉਸਦੇ ਚਿੰਤਨ ਤੇ ਉਸਦੀ ਰਚਨਾ ਵਿਚ ਕਈ ਵਾਰ ਇਕ ਅਣੋਖਾ ਜਿਹਾ ਦਵੰਦ ਵੇਖਣ ਵਿਚ ਆਉਂਦਾ ਹੈ । ਚਿੰਤਨ ਦੀ ਪੱਧਰ ਉਤੇ ਉਹ ਮਾਰਕਸਵਾਦੀ ਵਿਚਾਰਾਂ ਨੂੰ ਪਰਨਾਇਆ ਹੋਇਆ ਹੈ । ਰਚਨਾ ਦੀ ਪੱਧਰ ਉਤੇ ਉਸਨੂੰ ਤਥਾ ਕਥਿਤ ਆਧੁਨਿਕਤਾ ਦੇ ਹੱਲੇ ਦਾ ਸਾਹਮਣਾ ਕਰਨਾ ਪੈਂਦਾ ਹੈ । ਇਸ ਦਵੰਦ ਵਿਚ ਉਹ ਕਿਤੇ ਕਿਤੇ ਡੋਲਦਾ ਪ੍ਰਤੀਤ ਹੁੰਦਾ ਹੈ ਪਰ ਬਹੁਤ ਵਾਰ ਉਹ ਇਸਦਾ ਕਲਾਤਮਕ ਸੰਸ਼ਲੇਸ਼ਨ ਕਰਨ ਦੇ ਸਮਰੱਥ ਹੁੰਦਾ ਹੈ । ਸੁਖਬੀਰ ਦੇ ਨਾਵਲਾਂ ਦੇ ਪਾਤਰਾਂ ਦੀ ਭਟਕਣ, ਗਰਦਸ਼ ਤੇ ਖਿੰਡਰੀ ਇਕਾਈ ਸਾਮਿਅਕ ਸਮਾਜ ਵਿਚ ਮਧ ਵਰਗ ਦੀ ਸਥਿਤੀ ਦਾ ਹੀ ਪਰਤਉ ਹੈ । ਜੇ ਉਸਦੇ ਪਾਤਰ ਇਸ ਭਟਕਣ ਤੋਂ ਮੁਕਤ ਨਹੀਂ ਹੋ ਸਕਦੇ ਤਾਂ ਇਸਦਾ ਕਾਰਣ ਇਹ ਹੈ ਕਿ ਉਹ ਆਪਣੀ ਵਰਗ ਸੀਮਾ 'ਚੋਂ ਨਿਕਲਕੇ ਵਿਸ਼ਾਲਤਰ ਖੇਤਰ ਵਿਚ ਜੂਝਣ ਦਾ ਸਾਹਸ ਨਹੀਂ ਕਰਦੇ । ਉਹ ਆਪਣੇ ਅਨੁਭਵ ਨਾਲ ਸੁਭਾਵਕ ਰੂਪ ਵਿਚ ਉਸ ਪਾਸੇ ਮੁੜਨ ਤਾਂ ਮੁੜਨ ਪਰ ਸੁਖਬੀਰ ਕਿਸੇ ਅੰਤਰਮੁਖੀ ਧਾਰਨਾ ਨਾਲ ਉਹਨਾਂ ਨੂੰ ਉਸ ਪਾਸੇ ਲਿਜਾਣ ਦਾ ਯਤਨ ਨਹੀਂ ਕਰਦਾ ।

ਵਿਭਿੰਨ ਭਾਸ਼ਾਵਾਂ ਦੀਆਂ ਚੰਗੀਆਂ ਪ੍ਰਵਾਨ ਕੀਤੀਆਂ ਜਾਂਦੀਆਂ ਰਚਨਾਵਾਂ ਨੂੰ ਪੜ੍ਹਨ ਉਪਰੰਤ ਵੀ ਬਹੁਤ ਵਾਰ ਸੰਤੁਸ਼ਟਤਾ ਨਹੀਂ ਹੁੰਦੀ । ਇਕ ਖੁਤਖੁਤੀ ਜੇਹੀ ਮਹਿਸੂਸ ਹੁੰਦੀ ਹੈ । ਜਾਪਦਾ ਹੈ ਲੇਖਕ ਨੇ ਉਹ ਸਾਰਾ ਕੁਝ ਨਹੀਂ ਦਿੱਤਾ ਜਿਸ ਦੀ ਉਸਤੋਂ ਉਮੀਦ ਕੀਤੀ ਗਈ ਸੀ । ਇਹ ਅਸੰਤੁਸ਼ਟਤਾ ਤੇ ਇਹ ਖੁਤਖੁਤੀ ਚੰਗੇ ਲੇਖਕ ਤੇ ਚੰਗੀ ਰਚਨਾ ਦੇ ਸੰਬੰਧ ਵਿਚ ਹੀ ਮਹਿਸੂਸ ਹੁੰਦੀ ਹੈ ਕਿਉਂਕਿ ਨਿਮਨ ਪੱਧਰ ਦਾ ਲੇਖਕ ਜਾਂ ਨਿਮਨ ਪੱਧਰ ਦੀ ਰਚਨਾ ਤਾਂ ਕੋਈ ਆਸ ਜਗਾਉਣ ਦੇ ਸਮਰੱਥ ਹੀ ਨਹੀਂ ਹੁੰਦੇ । ਅਤੇ ਮੈਂ ਸਮਝਦਾ ਹਾਂ ਕਿ ਸੁਖਬੀਰ ਦੀਆਂ ਗਲਪ ਕਿਰਤਾਂ ਦੇ ਅਧਿਐਨ ਤੋਂ ਜੇ ਪੂਰਨ ਭਾਂਤ ਸੰਤੁਸ਼ਟਤਾ ਨਹੀਂ ਮਿਲਦੀ ਤਾਂ ਸ਼ਾਇਦ ਇਹ ਅਸੰਤੁਸ਼ਟਤਾ ਉਪਰੋਕਤ ਭਾਂਤ ਦੀ ਹੀ ਹੈ ਤੇ ਇਹ ਕੋਈ ਬਹੁਤੀ ਝੋਰੇ ਵਾਲੀ ਗੱਲ ਨਹੀਂ । □

**ਸੜਕ**/ਕੁਮਾਰ ਵਿਕਲ

ਮੈਂ ਨੇ ਜਬ ਬਾਹਰ ਆਨੇ ਕਾ ਫੈਸਲਾ ਕੀਆ
ਤੋ ਅਪਨੇ ਆਪ ਕੋ ਉਸੀ ਪਰਿਚਿਤ ਸੜਕ ਪਰ ਖੜਾ ਪਾਇਆ

ਜਿਸਕੇ ਦੋਨੋ ਓਰ ਪਾਪਲਰ ਕੇ ਪੇੜੋਂ ਕੀ ਕਤਾਰੇਂ ਥੀਂ
ਏਕ ਛੋਰ ਪਰ 'ਨਿਓਨ' ਬੱਤੀਉਂ ਕੀ ਜਗਮਗਾਤੀ ਏਕ ਇਮਾਰਤ ਥੀ
ਜਿਸਕੇ ਏਕ ਕਮਰੇ ਮੇਂ ਬੈਠੇ ਵੇ ਸ਼ਰਾਬ ਪੀ ਰਹੇ ਥੇ
ਔਰ ਮੇਰੀ ਕਵਿਤਾਉਂ ਕੀ ਜ਼ਿੰਦਗੀ ਜੀ ਰਹੇ ਥੇ ।
ਮੈਂ ਜਾਨਤਾ ਥਾ—ਵੇ 'ਰੰਮ' ਕੇ ਤੀਨ ਪੈੱਗ ਲੇ ਚੁਕੇ ਹੋਂਗੇ

ਔਰ ਅਬ—ਰਾਜਨੈਤਿਕ ਬੰਦੀਉਂ ਕੀ ਚਰਚਾ ਸੇ ਦ੍ਰਵਿਤ ਹੋ
ਭਾਰਤੀ ਤਰਫਦਾਰ* ਕੋ ਬਚਾਨੇ ਕੀ ਯੋਜਨਾਏਂ ਬਨਾ ਰਹੇ ਹੋਂਗੇ
ਸਾਥ ਮੇਂ ਫੈਜ਼ ਕੀ ਗ਼ਜ਼ਲੇਂ ਗੁਨਗੁਨਾ ਰਹੇ ਹੋਂਗੇ ।
ਮੈਂ ਜਾਨਤਾ ਥਾ—
ਰੰਮ ਕੇ ਪਾਂਚਵੇਂ ਪੈੱਗ ਕੇ ਬਾਦ, ਭਾਰਤੀ ਤਰਫਦਾਰ ਕਾ ਬੀਮਾਰ ਚਿਹਰਾ
ਕਿਸੀ ਗੁਦਾਜ ਜਿਸਮ ਔਰਤ ਕੇ ਚਿਹਰੇ ਮੇਂ ਬਦਲ ਜਾਏਗਾ
ਔਰ ਉਸ ਕਮਰੇ ਕਾ ਹਰ ਆਦਮੀ, ਉਸ ਜਿਸਮ ਕਾ ਕਿੱਸਾ-ਦਰ-ਕਿੱਸਾ ਦਹੁਰਾਏਗਾ ।

ਸੜਕ ਕੇ ਦੂਸਰੇ ਛੋਰ ਪਰ
ਭਾਰਤੀ ਤਰਫਦਾਰ ਕੇ ਚਿਹਰੇ ਸੀ ਬੁਝੀ ਹੁਈ ਏਕ ਬਸਤੀ ਥੀ
ਜਿਧਰ ਸੇ ਹਰ ਸੁਬਹ, ਕੁਛ ਮਦਰਾਸੀ ਬੱਚੇ, ਭਿਖਮੰਗੀ ਕੇ ਲੀਏ ਆਤੇ ਥੇ
ਔਰ ਅਪਨੇ ਅੱਧਜਗੇ ਚਿਹਰੋਂ ਪਰ, ਖੌਫਨਾਕ ਖਬਰੇਂ ਲਾਤੇ ਥੇ
ਮਸਲਨ, ਬਸਤੀ ਜ਼ਿਲੇ ਕੇ ਰਾਮਧਨ ਪਰ, ਕਰਜ਼ ਇਤਨਾ ਚੜ੍ਹ ਗਿਆ ਥਾ
ਔਰ ਵਹ ਸੂਦਖੋਰ ਕੇ ਗੁੰਡੋਂ ਸੇ ਇਤਨਾ ਡਰ ਗਿਆ ਥਾ
ਕਿ ਕਲ ਰਾਤ ਸ਼ੀਤ ਲਹਿਰ ਕੇ ਬਾਵਜੂਦ ਘਰ ਨਹੀਂ ਲੌਟਾ ।
ਵੈਸੇ ਇਸ ਬਸਤੀ ਮੇਂ ਘਰ ਲੌਟਨਾ ਕੋਈ ਜ਼ਰੂਰੀ ਨਹੀਂ

---

*ਬਹਿਰਾਮਪੁਰ ਦੀ ਸੈਂਟਰਲ ਜੇਲ੍ਹ ਵਿਚ ਉਮਰ ਕੈਦ ਭੁਗਤ ਰਹੀ ਇਕ ਕ੍ਰਾਂਤੀਕਾਰੀ ਔਰਤ, ਜਿਸਦੀ ਬੀਮਾਰੀ ਦੀ ਖਬਰ ਪਿਛਲੇ ਦਿਨੀਂ ਅਖਬਾਰਾਂ ਵਿਚ ਛਪੀ ਸੀ ।

ਸਿਰਫ ਬੱਚੇ, ਦਿਨ ਭਰ ਕੀ ਭਿਖਮੰਗੀ ਕੇ ਬਾਦ
ਮਾਂ ਬਾਪ ਕੀ ਪਿਟਾਈ ਕੇ ਡਰ ਕੇ ਬਾਵਜੂਦ
ਘਰੋਂ ਕੋ ਇਸ ਲੀਏ ਲੌਟ ਜਾਤੇ ਹੈਂ
ਕਿ ਪਾਪਲਰ ਕੇ ਪੇੜੋਂ ਕੇ ਲੰਬੇ ਸਾਏ
ਉਨਹੇਂ ਜਿੰਨ-ਭੂਤੋਂ ਕੀ ਤਰਹ ਡਰਾਤੇ ਹੈਂ ।
ਮੈਂ—ਇਨਹੀਂ ਭੁਤੈਲੇ ਸਾਇਉਂ ਮੇਂ ਚਲਤਾ ਹੂਆ
ਏਕ ਜਗਮਗਾਤੀ ਇਮਾਰਤ ਕੇ ਆਕਰਸ਼ਣ ਸੇ
ਮੁਕਤ ਹੋਨੇ ਕੀ ਲੜਾਈ ਲੜ ਰਹਾ ਥਾ
ਔਰ ਧੀਰੇ ਧੀਰੇ, ਉਸ ਛੋਰ ਕੀ ਓਰ ਬੜ੍ਹ ਰਹਾ ਥਾ
ਜਹਾਂ ਮੇਰੀ ਕਵਿਤਾ, ਔਰ ਭਾਰਤੀ ਤਰਫਦਾਰ ਕਾ ਚਿਹਰਾ, ਗਾਲੀ ਨਹੀਂ ਬਨਤੇ ।

......ਮੇਰੇ ਪੀਛੇ ਜਗਮਗਾਤੀ ਹੂਈ ਬੱਤੀਆਂ ਥੀਂ
ਔਰ ਸਾਮਨੇ ਕੁਛ ਟਿਮਟਿਮਾਤੀ ਹੂਈ ਲਾਲਟੈਨੇਂ
ਲਾਲਟੈਨੋਂ ਕੀ ਰੌਸ਼ਨੀ ਕੇ ਤਲੇ ਗਹਿਰਾ ਅੰਧੇਰਾ
ਏਕ ਐਸਾ ਅੰਧੇਰਾ—ਜਿਸ ਸੇ ਭਾਗਕਰ ਮੈਂ ਇਸ ਸੜਕ ਪਰ ਆਇਆ ਥਾ
ਔਰ ਏਕ ਜਗਮਗਾਤੀ ਇਮਾਰਤ ਕੇ ਸਾਮਨੇ ਖੜਾ ਹੋ ਕਰ ਚਿੱਲਾਇਆ ਥਾ
'ਮੁਝੇ ਰੋਸ਼ਨੀ ਕੀ ਜ਼ਰੂਰਤ ਹੈ ।'

ਇਮਾਰਤ ਸੇ ਕਈ ਆਵਾਜ਼ੇਂ ਏਕ ਸਾਥ ਆਈਂ
'ਅੰਦਰ ਆ ਜਾਓ, ਯਹਾਂ ਬਹੁਤ ਰੌਸ਼ਨੀ ਹੈ
ਤੁਮ ਹਮੇਂ ਕਵਿਤਾਏਂ ਦੋ, ਹਮ ਤੁਮਹੇਂ ਰੌਸ਼ਨੀ ਦੇਂਗੇ,
ਮੇਰੇ ਪਾਸ ਬਹੁਤ ਸੀ ਕਵਿਤਾਏਂ ਥੀਂ
ਉਨਕੇ ਪਾਸ ਬਹੁਤ ਸੀ ਸੁਬਿਧਾਏਂ ਥੀਂ ।
ਮੈਂ ਰੰਮ ਕੋ ਰੌਸ਼ਨੀ ਸਮਝਕਰ ਪੀਤਾ ਥਾ
ਔਰ ਉਸ ਕਮਰੇ ਕਾ ਹਰ ਆਦਮੀ, ਰੰਮ ਕੇ ਤੀਸਰੇ ਪੈੱਗ ਤਕ
ਮੇਰੀ ਕਵਿਤਾਉਂ ਕੇ ਅੰਧੇਰੇ ਕੋ ਜੀਤਾ ਥਾ
ਲੇਕਨ ਰੰਮ ਕਾ ਪਾਚਵਾਂ ਪੈੱਗ......
ਮੈਂ ਰੰਮ ਕੇ ਪਾਂਚਵੇਂ ਪੈੱਗ ਸੇ ਬਹੁਤ ਡਰਤਾ ਥਾ
ਜਬ ਮੇਰੀ ਆਂਖੋਂ ਕਾ ਅੰਧੇਰਾ
ਮੇਰੀ ਰੀੜ੍ਹ ਕੀ ਹੱਡੀ ਮੇਂ ਠਿਠੁਰਨੇ ਲਗਤਾ ਥਾ ।
......ਜਗਮਗਾਤੀ ਬੱਤੀਆਂ ਬਹੁਤ ਪੀਛੇ ਰਹਿ ਗਈ ਹੈਂ
ਮੈਂ ਏਕ ਟਿਮਟਿਮਾਤੀ ਲਾਲਟੈਨ ਕੇ ਸਾਮਨੇ ਆ ਖੜਾ ਹੋ ਗਿਆ ਹੂੰ
ਔਰ ਅਪਨੀ ਰੀੜ੍ਹ ਕੀ ਹੱਡੀ ਮੇਂ, ਹਰਾਰਤ ਮਹਿਸੂਸ ਕਰ ਰਹਾ ਹੂੰ

(ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ)

## ਇਕ ਲੋਕ ਗੀਤ ਦੇ ਨਾਲ ਨਾਲ/ਸ਼ਹਰਯਾਰ

ਲੋਕ ਗੀਤ ਦਾ ਸੁਭਾਅ ਲਿਰੀਕਲ ਹੈ। ਲਿਰਿਕ ਦਾ ਜਨਮ ਮਿਹਨਤਕਸ਼ਾਂ ਦੇ ਸਰੀਰਕ ਅਮਲ ਤੋਂ ਉਪਜੇ ਸੁਭਾਵਕ ਨਾਦਾਂ ਤੋਂ ਹੁੰਦਾ ਹੈ। ਇਸੇ ਲਈ ਲੋਕ ਗੀਤ ਲੋਕ ਮਨ ਨਾਲ ਸਿੱਧੇ ਸੰਬੰਧ ਦਾ ਧਾਰਨੀ ਹੈ !

ਲੋਕ ਗੀਤ ਦੀ ਬਿਰਤੀ ਸਾਮੂਹਕ ਹੈ। ਇਸੇ ਲਈ ਲੋਕ ਗੀਤ ਸਾਰੇ ਦਾ ਸਾਰਾ ਮਿਹਨਤੀ ਵਰਗ ਦੀ ਘਾਲਣਾ ਹੈ, ਕਿਰਤੀ ਵਰਗ ਦੀ ਕਮਾਈ ਹੈ। ਤੇ ਇਸੇ ਲਈ ਲੋਕ-ਗੀਤ-ਸਿਰਜਣਾ ਵਲ ਇਕ ਰਸਤਾ ਇਉਂ ਵੀ ਜਾਂਦਾ ਹੈ ਕਿ ਕੋਈ 'ਕੱਲਾ ਕਾਰਾ ਕਾਮਾ ਘਾਲ ਕਮਾਈ ਸਮੇਂ ਜੋ ਸੁਤੇ ਸਿੱਧ ਆਵਾਜ਼ਾਂ ਕਢਦਾ ਹੈ ਕਈ ਵੇਰਾਂ ਉਸ ਨੂੰ ਰਾਹਤ ਦੇਣ ਕਰਕੇ ਮੌਜ ਦਾ ਸਾਮਾਨ ਬਣਦੀਆਂ ਹਨ। ਇਹ ਆਵਾਜ਼ਾਂ ਸੰਪੂਰਨ ਹੋਣ ਲਈ ਭਾਵਾਂ ਨੂੰ ਬੇਚੈਨ ਕਰਦੀਆਂ ਹਨ ਜਿਹੜੇ ਅਾਗਾਂਹ ਸ਼ਬਦਾਂ ਨੂੰ ਆਵਾਜ਼ ਦੇ ਕੇ ਕਤਾਰਾਂ 'ਚ ਲਿਆ ਖੜ੍ਹਾ ਕਰਦੇ ਹਨ। ਗੀਤ ਦੀ ਰੂਪ ਰੇਖਾ ਬਣਨੀ ਸ਼ੁਰੂ ਹੋ ਜਾਂਦੀ ਹੈ। ਇਹੋ ਗੀਤ 'ਲੋਕ' ਦੀਆਂ ਅੱਡੋ ਅੱਡ ਪਰਤਾਂ ਵਿਚੋਂ ਦੀ ਪੁਣਿਆ ਛਾਣਿਆ ਜਾ ਕੇ ਹੇਠਲੀ ਸਤਾਹ ਤੇ ਪੁੱਜ ਕੇ ਕਈ ਵਾਰੀ ਕਿੰਨੇ ਹੀ ਬਦਲਵੇਂ ਰੂਪਾਂ 'ਚ ਲੋਕ-ਗੀਤ ਦੀ ਮੁਹਰ ਲੁਆ ਲੈਂਦਾ ਹੈ। ਗੀਤਕਾਰ ਦਾ ਨਾਂ ਇਸ ਪੁਣ-ਛਾਣ, ਕਾਂਟ-ਛਾਂਟ ਪ੍ਰਕਿਰਿਆ ਵਿਚ ਕਿਧਰੇ ਖੱਲ ਖੂੰਜੇ ਅਟਕ ਕੇ ਰਹਿ ਜਾਂਦਾ ਹੈ ।

ਲੋਕ ਗੀਤ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਸਦੀ ਸਹਿਜ ਸੁਭਾਵਕਤਾ ਹੈ। ਇਸਦੇ ਇਕੱਲੇ ਇਕੱਲੇ ਬੋਲ ਦੀ ਇਕ ਸੰਸਕਾਰਕ, ਸਾਂਸਕ੍ਰਿਤਕ ਪਿੱਠ-ਭੂਮੀ ਹੈ । ਇਸੇ ਲਈ ਇਸ ਨੂੰ ਅਨੁ-ਵਾਦਣਾ ਮੁਸ਼ਕਲ ਹੈ। ਇਸੇ ਲਈ ਲੋਕ-ਗੀਤਾਂ ਨੂੰ ਸ਼ਬਦਾਂ ਦੇ ਸਾਂਸਕ੍ਰਿਤਕ-ਇਤਿਹਾਸਕ ਪਿਛੋਕੜ ਤੋਂ ਵਿਛੁੰਨਕੇ ਵੇਖਣਾ ਗੁਲਾਬ ਦੀਆਂ ਪੱਤੀਆਂ ਨੂੰ ਰਗੜ ਕੇ ਚੂਰਨ ਦੇ ਮਿਸ਼ਰਣ ਵਿਚ ਪਾ ਕੇ ਚੂਰਨ ਦੇ ਗੁਣਾਂ ਔਗਣਾਂ ਦਾ ਮਜਮਾ ਲਾਉਣ ਵਾਂਗੂ ਹੈ ।

ਵਿਚਾਰ ਅਧੀਨ ਗੀਤ ਪੰਜਾਹਵਿਆਂ ਦੇ ਕਰੀਬ ਦਾ ਗੀਤ ਹੈ ਜਦੋਂ ਪੰਜਾਬ ਵਿਚ ਸੌ ਕੁ ਰੁਪਿਆ ਤਨਖਾਹ ਪਿੰਡਾਂ ਵਾਲਿਆਂ ਲਈ ਕਾਫੀ ਸਮਝੀ ਜਾਂਦੀ ਸੀ। ਵਿਵੇਚਨ ਤੋਂ ਪਹਿਲਾਂ ਗੀਤ ਪ੍ਰਸਤੁਤ ਹੈ :

ਗੌਰ ਨਾਲ ਸੁਣਦੇ ਜਾਇਉ ਜੀ
ਬਹੀ ਤੇ ਲਿਖਦੇ ਜਾਇਉ ਜੀ
ਸੌ ਤੇਰੀ ਤਨਖਾਹ ਵੇ ਮਾਹੀਆਂ, ਸੌ ਤੇਰੀ ਤਨਖਾਹ
ਦਸਾਂ ਦੀ ਤੂੰ ਬੋਤਲ ਲੈ ਲਈ ਦਸਾਂ ਦੀ ਪੀ ਲਈ ਚਾਹ
ਗੌਰ ਨਾਲ ਸੁਣਦੇ ਜਾਇਉ ਜੀ............
ਰਪਈਏ ਰਹਿ ਗੇ ਅੱਸੀ ਵੇ ਮਾਹੀਆ ਰੱਪਈਏ ਰਹਿ ਗੇ ਅੱਸੀ

ਦਸਾਂ ਦੇ ਅਸੀਂ ਕੇਕ ਜੋ ਲੈ ਲਏ ਦਸਾਂ ਦੀ ਪੀ ਲਈ ਲੱਸੀ
ਗੌਰ ਨਾਲ ਸੁਣਦੇ ਜਾਇਉ ਜੀ ..........
ਰੱਪਈਏ ਰਹਿ ਗੇ ਸੱਠ ਵੇ ਮਾਹੀਆ ਰੱਪਈਏ ਰਹਿ ਗੇ ਸੱਠ
ਦਸਾਂ ਦੀਆਂ ਅਸੀਂ ਪਲੇਟਾਂ ਲੈ ਲੀਆਂ ਦਸਾਂ ਦੇ ਲੈ ਲਏ ਕੱਪ
ਗੌਰ ਨਾਲ ਸੁਣਦੇ ਜਾਇਉ ਜੀ............
ਰੱਪਈਏ ਰਹਿ ਗੇ ਚਾਲੀ ਵੇ ਮਾਹੀਆਂ ਰੱਪਈਏ ਰਹਿਗੇ ਚਾਲੀ
ਦਸਾਂ ਦਾ ਅਸੀਂ ਸੂਟ ਜੋ ਲੈ ਲਿਆਂ ਦਸਾਂ ਦੀ ਲੈ ਲਈ ਸਾੜ੍ਹੀ
ਗੌਰ ਨਾਲ ਸੁਣਦੇ ਜਾਇਉ ਜੀ .. ... .....
ਰੱਪਈਏ ਰਹਿ ਗੇ ਬੀਹ ਵੇ ਮਾਹੀਆ ਰੱਪਈਏ ਰਹਿ ਗੇ ਬੀਹ
ਦਸਾਂ ਦੀ ਅਸੀਂ ਖੰਡ ਜੁ ਲੈ ਲਈ ਦਸਾਂ ਦਾ ਲੈ ਲਿਆ ਘੀ
ਗੌਰ ਨਾਲ ਸੁਣਦੇ ਜਾਇਉ ਜੀ...........
ਰੱਪਈਏ ਹੋ ਗੇ ਖਤਮ ਵੇ ਮਾਹੀਆ ਰੱਪਈਏ ਹੋ ਗੇ ਖਤਮ
ਨਾ ਮੈਂ ਤੇਰੀ ਰੰਨ ਵੇ ਮਾਹੀਆ ਨਾ ਤੂੰ ਮੇਰਾ ਖਸਮ
ਗੌਰ ਨਾਲ ਸੁਣਦੇ ਜਾਇਉ ਜੀ...........

ਡੋਈ ਕੁੜੀਉ
ਸਾਡੇ ਢੋਲ ਦੀ ਲਲਾਮੀ ਅੱਜ ਹੋਈ ਕੁੜੀਉ

ਵਰਤਮਾਨ ਮੱਧ ਸ਼੍ਰੇਣੀ ਦੀ ਦੁਖਾਂਤਕ ਵੇਦਨਾ ਸਾਊ ਜਿਹੇ ਵਿਅੰਗ ਦੇ ਪੋਲੇ ਨਸ਼ਤਰ ਮਾਰਕੇ ਉਲੀਕੀ ਗਈ ਹੈ । ਪਹਿਲੀਆਂ ਸਤਰਾਂ ਹੀ ਸੰਕੇਤ ਰੂਪ ਵਿਚ ਤਨਜ਼ੀਆ ਹਨ ਜਿਸਦਾ ਹਲਕਾ ਜਿਹਾ ਸਮੂਰਤ ਵਿਸਤਾਰ ਅੱਗੇ 'ਬਹੀ ਤੇ ਲਿਖਦੇ' ਜਾਣਾ ਹੈ । ਘਰ ਦਾ ਹਿਸਾਬ ਕਿਤਾਬ ਲਿਖਣ ਲੱਗਿਆਂ ਸੌ ਰੁਪਏ ਤਨਖਾਹ ਵਾਲੇ ਬਾਬੂ ਦੇ ਘਰ ਕਲਮ ਕਾਗਜ਼ ਵਰਤਿਆ ਜਾਂਦਾ ਹੋਵੇਗਾ ਪਰ ਇਥੇ ਹਿਸਾਬ ਲਈ 'ਬਹੀ ਤੇ ਲਿਖਦੇ' ਜਾਣ ਦਾ ਆਦੇਸ਼ ਹੈ 'ਬਹੀ' ਜੋ ਲੇਖਾਕਾਰ ਦਾ ਬਾਣੀਏਂ ਵਾਲਾ ਰੂਪ ਹੈ । ਘਰ ਵਾਲੀ ਘਰ ਵਾਲੇ ਨਾਲ ਪੂਰਾ ਹਿਸਾਬ ਕਰਨ ਲੱਗੀ ਹੈ । ਘਰ ਵਾਲੀ ਤੇ ਘਰ ਵਾਲੇ ਵਿਚਕਾਰ ਇਹ ਹਿਸਾਬ ਦੇ ਫਾਸਲੇ ਦਾ ਅਹਿਸਾਸ, ਤਨਾਉ ਦਾ ਉੱਥਾਨ-ਬਿੰਦੂ ਹੈ । ਇਥੇ 'ਗੌਰ' ਸ਼ਬਦ ਖਾਸ 'ਗ਼ੌਰ' ਕਰਨ ਯੋਗ ਹੈ ਸਹਿਜ ਜਹੀ ਪਰ ਗੰਭੀਰ ਚੇਤਾਵਨੀ ।

ਪਿੰਡ ਦੀ ਕੁੜੀ ਸ਼ਹਿਰੀ ਬਾਬੂ ਨਾਲ ਵਿਆਹੀ ਗਈ ਹੈ ਜਿਸਦੇ 'ਚਿੱਟੇ ਕੱਪੜੇ' ਦੇਖ ਕੇ 'ਰੰਨਾਂ ਨੂੰ ਭੁਲੇਖੇ' ਪੈਂਦੇ ਸਨ ਤੇ ਜਿਹੜੇ ਨੌਕਰ ਦੇ 'ਵੱਸਣ ਲਈ' ਉਹ 'ਸਣੇ ਬੂਟ ਲੱਤ' ਖਾਣ ਨੂੰ ਵੀ ਤਿਆਰ ਸੀ । ਇਹ 'ਫਰੰਗੀ' ਦੀ ਬਾਬੂ ਪੈਦਾ ਕਰਨ ਵਾਲੀ ਵਿਦਿਆ ਦਾ ਪਾੜ੍ਹਾ ਸੌ ਰੁਪਈਆ ਤਨਖਾਹ ਲੈਣ ਵਾਲਾ ਨੌਕਰ ਲੱਗ ਜਾਂਦਾ ਹੈ । ਪਟਵਾਰੀ, ਮੁਣਸ਼ੀ ਤੇ ਨੌਕਰ ਸਾਡੇ ਲੋਕ ਮਨ ਵਿਚ ਕਾਫੀ ਇਜ਼ਤ ਵਾਲੀਆਂ ਨੌਕਰੀਆਂ ਸਨ, ਵੱਡਿਆਂ ਅਹੁਦਿਆਂ ਤਕ ਦੀ ਲਾਲਸਾ ਸਾਡੇ ਅਚੇਤ ਮਨ ਵਿਚ ਵੀ ਮੁਸ਼ਕਿਲ ਨਾਲ ਜਾਗਦੀ ਸੀ ।

ਭੂਪਵਾਦੀ ਸਿਸਟਮ ਤ੍ਰੇੜਿਆ ਜਾ ਰਿਹਾ ਹੈ । ਮੁਜ਼ਾਰੇ ਦੀ ਥਾਂ ਦਿਹਾੜੀਦਾਰੀ, ਮਜ਼ਦੂਰੀ ਤੇ ਨੌਕਰੀ ਲੈ ਰਹੀ ਹੈ । ਆਪਣੀ ਥਾਂ ਇਹ ਕਦਮ ਅਗਾਂਹ ਵਲ ਹੈ । ਇਹੋ ਕਦਮ ਹੈ ਜਿਹੜਾ ਉਹਨੂੰ ਨੌਕਰ ਦੇ ਵਸਣ ਲਈ ਉਤਸ਼ਾਹਤ ਕਰਦਾ ਹੈ ਪਰ ਇਸ ਲੁੱਟੇ ਪੁੱਟੇ ਦੇਸ਼ ਲਈ ਨਵਾਂ ਦੌਰ ਵੀ

ਬਹੁਤੀ ਦੇਰ ਖ਼ੁਸ਼ੀ ਦਾ ਮੁਕਾਮ ਨਹੀਂ ਰਹਿੰਦਾ। 'ਸਾਰੀ ਸੌ ਤਾਂ ਤੇਰੀ ਤਨਖਾਹ ਹੈ। ਇਸ 'ਸਾਰੀ ਸੌ ਤਨਖਾਹ' ਦਾ ਭੇਉ ਉਸਨੂੰ ਇਕ ਦੋ ਤਨਖਾਹਾਂ ਖਰਚਣ ਬਾਅਦ ਹੀ ਪ੍ਰਗਟ ਹੋ ਜਾਂਦਾ ਹੈ।

ਹਲਕੇ ਹਲਕੇ ਵਿਅੰਗ ਦੀ ਚਾਸ਼ਨੀ ਗੀਤ ਦੇ ਮੁੱਕਣ ਤਕ ਉਸਦੇ ਨਾਲ ਨਾਲ ਚੱਲਦੀ ਹੈ।

ਇਸ 'ਸਾਰੀ ਸੌ' ਤਨਖਾਹ ਦੇ ਬਾਵਜੂਦ ਪਹਿਲੀ ਤਾਰੀਖ ਬਾਬੂ ਦੇ ਮਹੀਨੇ ਦੇ ਇਤਿਹਾਸ ਵਿਚ ਅਹਿਮ ਦਿਨ ਹੈ ਜਿਸਦੀ ਖ਼ੁਸ਼ੀ ਵਿਚ ਸਭ ਤੋਂ ਪਹਿਲਾ ਕੰਮ ਉਹ ਦਸਾਂ ਦੀ ਬੋਤਲ ਲੈਣ ਦਾ ਕਰਦਾ ਹੈ। ਮਰਦ ਦਾ ਸ਼ਰਾਬ ਪੀਣਾ ਪੰਜਾਬੀ ਗੀਤਾਂ ਵਿਚ ਇਕ ਦੈਵੀ ਅਧਿਕਾਰ ਵਾਂਗੂ ਅੰਕਿਤ ਹੈ ਜਿਸ ਦੀ ਬਰਾਬਰੀ ਕਰਨ ਦਾ ਅਹਿਸਾਸ ਵੀ ਔਰਤ ਦੇ ਸੰਸਕਾਰਕ ਪਿਛੋਕੜ ਵਿਚ ਨਹੀਂ ਨਜ਼ਰ ਆਉਂਦਾ। ਇਥੇ ਵੀ ਬੋਤਲ ਲੈਣਾ ਮਰਦ ਦੀਆਂ ਸੁਭਾਵਕ ਲੋੜਾਂ ਵਾਂਗੂ ਹੀ ਸਮਝਿਆ ਗਿਆ ਹੈ ਜਿਸ ਲਈ ਔਰਤ ਭੋਰਾ ਵੀ ਉਜਰ ਨਹੀਂ ਕਰਦੀ, ਬੇਸ਼ਕ ਸਮੁੱਚਾ ਗੀਤ ਇਕ ਉਜਰ ਹੀ ਹੈ। ਬੋਤਲ ਤੋਂ ਮਗਰੋਂ ਉਹ ਦੂਜਾ ਕੰਮ ਕਰਦਾ ਹੈ ਦਸਾਂ ਰੁਪਿਆਂ ਦਾ ਪਿਛਲੇ ਮਹੀਨੇ ਦਾ ਬਣਦਾ ਚਾਹ ਦਾ ਉਧਾਰ ਉਤਾਰਨਾ। ਦਫਤਰੋਂ ਘਰ ਆਉਂਦਿਆਂ ਤਕ ਬਕਾਇਆ ਤਨਖਾਹ ਅੱਸੀ ਰਹਿ ਗਈ ਹੈ।

ਅਗਲੀ ਗੱਲ ਆਉਂਦੀ ਹੈ 'ਚੱਕੀ ਚੁਲ੍ਹੇ' ਦੇ 'ਚੋਲ੍ਹੇ' ਦੀ ਜਿਸਦੀ ਭੇਟਾ ਲੱਸੀ ਤੇ ਕੇਕ ਦੇ ਰੂਪ ਵਿਚ ਵੀਹ ਰੁਪਈਏ ਚੜ੍ਹ ਜਾਂਦੇ ਹਨ। ਪਰ ਮਰਦ ਦੇ ਵੀਹਾਂ ਦੀ ਬਰਾਬਰੀ ਔਰਤ ਚਾਹੁੰਦਿਆਂ ਹੋਇਆਂ ਵੀ ਸੰਸਕਾਰਾਂ ਵੱਸ ਨਹੀਂ ਕਰ ਸਕਦੀ। ਲੱਸੀ ਤਾਂ ਉਹ ਪੀ ਲੈਂਦੀ ਹੈ ਪਰ ਕੇਕ ਸਿਰਫ਼ ਖ਼ਰੀਦਦੀ ਹੀ ਹੈ। ਜ਼ਾਹਰ ਹੈ ਕਿ ਇਸ ਵਿਚ ਬਰਾਬਰ (ਸ਼ਾਇਦ ਵੱਧ ਹੀ ਹੋਵੇ) ਹਿੱਸਾ ਮਰਦ ਦਾ ਹੈ। ਇਕੱਲਿਆਂ ਬਾਜ਼ਾਰ ਵਿਚੋਂ ਲੱਸੀ ਪੀ ਲੈਣੀ ਆਧੁਨਿਕਤਾ ਵਲ ਇਕ ਉਲਾਂਘ ਹੈ ਪਰ ਪਰੰਪਰਾ ਦੀ ਘੂਰੀ 'ਖਸਮੈਂ ਨਾਲ ਬਰਾਬਰੀ' ਕਰਨ ਜੋਗਾ ਬਲ ਨਹੀਂ ਰਹਿਣ ਦੇਂਦੀ। ਕੇਕ ਸਿਰਫ ਲੈ ਕੇ ਰੱਖ ਲਏ ਜਾਂਦੇ ਹਨ।

ਸੌ ਵਿਚੋਂ ਚਾਲੀ ਲੱਗ ਚੁੱਕੇ ਹਨ ਜਿਹੜੇ ਕਬੀਲਦਾਰੀ ਦਾ ਕੋਈ ਅਰਥ ਸਾਰਨ ਲਈ ਨਹੀਂ ਲੱਗੇ। ਇਹ 'ਚੱਟੇ ਕਪੜੀਆਂ' ਦੇ ਮਜਬੂਰਨ ਮੱਯਾਰ ਲਈ ਆਹੂਤੀ ਪਾ ਜਾਂਦੇ ਹਨ।

ਹੁਣ ਜਾ ਕੇ ਕਿਤੇ ਘਰ ਸਾਂਭਣ ਦੀ ਗੱਲ ਆਉਂਦੀ ਹੈ ਤੇ ਵੀਹ ਰੁਪਏ ਦੇ ਕੱਪ ਪਲੇਟਾਂ ਆਉਂਦੇ ਹਨ। ਪਿੱਤਲ, ਕਾਂਸੀ ਦਾ ਸ਼ਹਿਰੀਕਰਨ ਜਦੋਂ ਆਪਣੇ ਹਿੱਸੇ ਦੀ ਬਲੀ ਲੈ ਕੇ ਹਟਦਾ ਹੈ ਤਾਂ ਬਾਕੀ ਸਿਰਫ ਚਾਲੀ ਰਹਿ ਚੁੱਕੇ ਹੁੰਦੇ ਹਨ ਜੋ ਬੀਵੀ ਦੇ ਸੂਟ ਤੇ ਸਾੜ੍ਹੀ ਦੇ ਆਉਣ ਨਾਲ ਸਿਰਫ ਵੀਹ ਰਹਿ ਜਾਂਦੇ ਹਨ। ਇਹ ਪ੍ਰਮੁਖ ਲੋੜ, ਖਾਣ ਪੀਣ, ਲਈ ਸਿਰਫ ਘਿਉ ਤੇ ਖੰਡ ਖਰੀਦਣ ਲਈ ਖਰਚੇ ਜਾਂਦੇ ਹਨ। ਆਟਾ ਸ਼ਾਇਦ ਪਿੰਡੋਂ ਆ ਗਿਆ ਹੋਣਾ ਹੈ।

ਇਹ ਘਰ ਦਿਆਂ ਖ਼ਰਚਾਂ ਦਾ ਅਧੂਰਾ ਜਿਹਾ ਚਿੱਠਾ ਹੈ ਜਿਸ ਵਿਚ ਥੋੜ੍ਹਾ ਕਿਹਾ ਗਿਆ ਹੈ ਤੇ ਬਹੁਤਾ ਅਣਕਿਹਾ ਛੱਡ ਦਿੱਤਾ ਗਿਆ ਹੈ। ਅਣਕਹੀਆਂ ਲੋੜਾਂ ਦਾ ਵਿਕਰਾਲ ਰੂਪ 'ਸਾਰੀ ਸੌ' ਤਨਖਾਹ ਤੇ ਹੱਸਦਾ ਹੈ ਤੇ ਤੋੜਾ ਟੁੱਟਣ ਤੋਂ ਰਤਾ ਕੁ ਪਹਿਲਾਂ ਬੇਹੋਸ਼ੀ ਤੋਂ ਪਹਿਲਾਂ ਵਾਲਾ ਨਸ਼ਤਰ ਕਰਦਾ ਹੈ। ਅਜੇ ਪਹਿਲੀ ਤਾਰੀਖ ਪਤਾ ਨਹੀਂ ਕਦ ਆਉਣੀ ਹੈ।

ਅਗਲੀਆਂ ਦੋ ਸਤਰਾਂ ਇਸ ਸਾਰੇ ਪਿਛੋਕੜ ਵਾਲੇ ਰਿਸ਼ਤੇ 'ਚ ਪੈਦਾ ਹੋਣ ਵਾਲੀ ਸੰਭਾਵਿਤ ਤ੍ਰੇੜ ਦੀ ਸਹੀ ਬੁਨਿਆਦ ਵਲ ਅਛੋਪਲੇ ਹੀ ਸੰਕੇਤ ਕਰ ਜਾਂਦੀਆਂ ਹਨ :

ਰੁਪਈਏ ਹੋ ਗੇ ਖਤਮ ਵੇ ਮਾਹੀਆ
ਰੁਪਈਏ ਹੋ ਗੇ ਖਤਮ
ਨਾ ਮੈਂ ਤੇਰੀ ਰੰਨ ਵੇ ਮਾਹੀਆ
ਨਾ ਤੂੰ ਮੇਰਾ ਖਸਮ

ਸੋ ਇਹ ਹੈ ਸਾਡੇ ਰਿਸ਼ਤਿਆਂ ਦੀ ਬੁਨਿਆਦ। ਆਦਮੀ ਔਰਤ ਦੇ ਸਭ ਤੋਂ ਵਧੇਰੇ ਕੁਦਰਤੀ ਰਿਸ਼ਤੇ, ਆਦਮੀ-ਤੀਵੀਂ ਦੇ ਰਿਸ਼ਤੇ ਦੀ ਬੁਨਿਆਦ ਵੀ। ਇਉਂ ਇਹ ਗੀਤ ਸਾਨੂੰ ਸਮਾਜਕ ਰਿਸ਼ਤਿਆਂ ਦੇ ਮੂਲ ਤਕ ਸਹਿਜ ਸੁਭਾ ਹੀ ਲੈ ਜਾਂਦਾ ਹੈ।

ਜਿਵੇਂ ਕਿ ਪਹਿਲਾਂ ਵੀ ਕਿਹਾ ਜਾ ਚੁੱਕਿਆ ਹੈ ਸਹਿਜ ਸੁਭਾਵਕ ਆਖੇ ਗਏ ਹਰ ਸ਼ਬਦ ਦਾ ਵਿਅਕਤੀ ਵਿਸ਼ੇਸ਼ ਦੇ ਸੰਦਰਭ ਵਿਚ ਇਕ ਖਾਸ ਸੰਸਕਾਰਕ ਇਤਿਹਾਸ ਹੁੰਦਾ ਹੈ। ਕਿਸੇ ਵਿਅਕਤੀ ਦੇ ਧੁਰ ਅੰਦਰਲੇ ਨੂੰ ਜਾਣਨ ਲਈ ਸਭ ਤੋਂ ਵਧੀਆ ਮਸਾਲਾ ਸਹਿਜ ਸੁਭਾ ਆਖੀਆਂ ਜਾਣ ਵਾਲੀਆਂ ਗੱਲਾਂ ਬਣਦੀਆਂ ਹਨ। ਕਿਉਂਕਿ ਲੋਕ ਗੀਤ ਲੋਕ ਮਨ ਦਾ ਸਹਿਜ ਸੁਭਾਅ ਪ੍ਰਗਟਾਵਾ ਹੈ ਇਸ ਲਈ ਲੋਕ ਵੇਦਨਾ ਦੀ ਹੂਕ ਸੁਣਨ ਲਈ ਲੋਕ ਗੀਤਾਂ ਦੀ ਸ਼ਰਨ ਪਿਆਂ ਹੀ ਬਣਦਾ ਹੈ।

ਹੁਣ ਗੱਲ ਹੈ ਕਿ ਰੁਪਈਏ ਤਾਂ ਖ਼ਤਮ ਹੋ ਗਏ। ਆਦਮੀ ਤੀਵੀਂ ਦਾ ਰਿਸ਼ਤਾ ਡਾਵਾਂ ਡੋਲ ਹੋ ਚੁੱਕਾ ਹੈ। ਤਣਾਉ ਸਿਖਰ ਤੇ ਹੈ। ਇਸ ਰੰਨ ਦਾ ਕੀ ਬਣੇਗਾ ? ਇਸ ਖਸਮ ਦੀ ਭਾਵੀ ਤਕਦੀਰ ਕੀ ਹੈ ? ਐਨ ਮੌਕੇ ਤੇ ਛੁੱਟੜਾਂ, ਦੁਹਾਜੂਆਂ, ਤਲਾਕਾਂ, ਕੁਜੋੜਾਂ ਦਾ ਅਣ-ਅੰਕਿਤ ਵਿਰਾਟ ਰੂਪ ਬਰਾਬਰ ਆ ਖਲੋਂਦਾ ਹੈ ਜਿਸ ਵਲ ਉਹ ਇਕ ਦਮ ਪਿੱਠ ਕਰਕੇ ਖਲੋ ਜਾਂਦੀ ਹੈ ਤੇ ਤਣਾਉ ਵਿਰੇਚਨ ਪੱਧਰ ਤੇ ਆ ਕੇ ਖ਼ਤਮ ਹੋ ਜਾਂਦਾ ਹੈ :

ਡੋਈ ਕੁੜੀਓ
ਸਾਡੇ ਢੋਲ ਦੀ ਲਲਾਮੀ ਅੱਜ ਹੋਈ ਕੁੜੀਓ।

ਢੋਲ ਫੇਰ 'ਸਾਡਾ' ਬਣ ਗਿਆ। ਉਸਦੇ ਦੁੱਖ ਲਈ ਅਣੱਪਤ ਫੇਰ ਜਾਗ ਪੈਂਦੀ ਹੈ। ਬਾਕੀ ਕੁੜੀਆਂ ਨੂੰ ਨਾਲ ਲੈ ਕੇ ਇਸਦੀ ਜੈਨਰੇਲਾਈਜ਼ੇਸ਼ਨ ਵਿਰੇਚਨ ਪ੍ਰਕਿਰਿਆ ਨੂੰ 'ਭਾਣੇ' ਤਕ ਲੈ ਜਾਂਦੀ ਹੈ।

ਗੀਤ ਦੀ ਸਭ ਤੋਂ ਵੱਡੀ ਖ਼ੂਬੀ ਹੈ ਕਿ ਬੈਕੇਟ ਦੇ ਗੋਦੋ ਵਾਂਗ ਜੋ ਕਦੀ ਸਟੇਜ ਤੇ ਨਹੀਂ ਆਉਂਦਾ ਬਾਬੂ ਕਿਤੇ ਕੂੰਦਾ ਨਹੀਂ, ਕਿਤੇ ਬੋਲਦਾ ਨਹੀਂ ਪਰ ਉਸਦੇ ਕਿੰਨੇ ਰੂਪ ਕਿੰਨੇ ਹੀ ਰੰਗਾਂ 'ਚ ਇਸਦੇ ਤਾਣੇ ਬਾਣੇ 'ਚ ਜਗਦੇ ਬੁਝਦੇ ਨਨ।

ਮੈਂ ਤਾਂ ਇਸ ਗੀਤ-ਚੱਕਰਵਿਊਹ ਦੀ ਡਗਰ ਸਿਰਫ ਸਦਰ ਦਰਵਾਜ਼ੇ ਦੀ ਇਕ ਨੁਕਰੇ ਖਲੋ ਕੇ ਹੀ ਵੇਖ ਸਕਿਆ ਹਾਂ। ਅੱਗੇ ਗਿਆਂ ਤਾਂ ਸ਼ਾਇਦ ਇਕ ਇਕ ਕੂਚੇ 'ਚ ਕਈ ਕਈ ਸੰਸਾਰਾਂ ਦਾ ਸਮਾਨ ਬਿਖਰਿਆ ਸਿਮਟਿਆ ਪਿਆ ਹੋਵੇ।

●

## ਲੂਸੁਨ : ਜੀਵਨ ਅਤੇ ਵਿਚਾਰ

ਲੂਸੁਨ ਚੀਨੀ ਲੋਕ ਜਮਹੂਰੀ ਇਨਕਲਾਬ ਦੇ ਜਾਗ੍ਰਤੀ ਦੇ ਖੇਤਰ ਵਿਚ ਮਹਾਨ ਵਿਚਾਰਵਾਨ, ਵੀਹਵੀਂ ਸਦੀ ਦੇ ਉਘੇ ਯਥਾਰਥਵਾਦੀਆਂ ਵਿਚੋਂ ਇਕ, ਮਹਾਨ ਦੇਸ਼ ਭਗਤ ਅਤੇ ਕੌਮਾਂਤਰੀਵਾਦੀ ਸੀ। ਉਹਦੇ ਵਿਚਾਰ ਅਤੇ ਲਿਖਤਾਂ ਦਾ ਐਨ ਉਸੇ ਰਾਹ ਉਤੇ ਵਿਕਾਸ ਹੋਇਆ, ਜਿਸ ਰਾਹ 'ਤੇ ਚੀਨੀ ਲੋਕਾਂ ਦਾ ਇਨਕਲਾਬ ਵਿਗਸਿਆ ਸੀ। ਉਹਦੀਆਂ ਕਮਾਈਆਂ ਸਾਹਿਤਕ ਪ੍ਰਾਪਤੀਆਂ ਦੀ ਸ਼ਾਨਦਾਰ, ਵਿਲੱਖਣ ਅਤੇ ਅਮਰ ਸਿਫ਼ਤ ਹੈ। ਚੀਨੀ ਲੋਕਾਂ ਦੇ ਆਦਰਸ਼ਾਂ ਅਤੇ ਨੇਕ ਲੱਛਣਾਂ ਨੂੰ ਪੇਸ਼ ਕਰਦੀਆਂ ਉਹ ਚੀਨੀ ਸਭਿਆਚਾਰ ਦੇ ਦਿਲ ਵਿਚ ਲਹਿੰਦੀਆਂ ਹਨ। ਨਾਲ ਹੀ ਉਹ ਦ੍ਰਿੜ੍ਹ ਇਨਕਲਾਬੀ ਵਿਚਾਰਾਂ ਅਤੇ ਅਜਿੱਤ ਜੁਝਾਰ ਉਤਸ਼ਾਹ ਨਾਲ ਪ੍ਰਵੇਸ਼ ਕਰਦੀਆਂ ਹਨ, ਜੋ ਚੀਨੀ ਲੋਕਾਂ ਵਲੋਂ ਸਾਮਰਾਜਵਾਦ ਅਤੇ ਜਾਗੀਰਦਾਰੀ ਵਿਰੁਧ ਇਨਕਲਾਬੀ ਜਦੋ-ਜਹਿਦ ਦਾ ਬੜਾ ਸਾਫ਼ ਅਕਸ ਹਨ। ਉਹਦੀਆਂ ਸਾਹਿਤਕ ਪ੍ਰਾਪਤੀਆਂ ਨੇ ਇਸ ਜਦੋ-ਜਹਿਦ ਦੀ ਪੁਰ-ਅਸਰ ਅਤੇ ਕਾਰ-ਆਮਦ ਤਰੀਕੇ ਨਾਲ ਸੇਵਾ ਕੀਤੀ।

ਲੂਸੁਨ (ਅਸਲ ਨਾਂ ਚਾਓ ਸ਼ੁ-ਜੈਨ) 25 ਸਤੰਬਰ 1881 ਨੂੰ ਚੇਕਿਆਂਗ ਦੇ ਸੂਬੇ ਦੇ ਪੁਰਾਣੇ ਪ੍ਰਸਿੱਧ ਸ਼ਹਿਰ ਸ਼ਾਓਸਿੰਗ ਵਿਚ ਪੈਦਾ ਹੋਇਆ। ਓਦੋਂ ਉਹਦਾ ਬਾਬਾ ਮਾਨਚੂ ਦੇ ਸ਼ਾਹੀ ਦਰਬਾਰ ਵਿਚ ਪੀਕਿੰਗ ਵਿਚ ਅਫ਼ਸਰ ਸੀ। ਜਦੋਂ ਲੂ ਤੇਰ੍ਹਾਂ ਸਾਲਾਂ ਦਾ ਹੋਇਆ, ਤਾਂ ਉਹਦੇ ਬਾਬੇ ਨੂੰ ਕੈਦ ਹੋ ਗਈ। ਉਨ੍ਹਾਂ ਦੇ ਪਰਿਵਾਰ ਉਤੇ ਇਹ ਬੜੀ ਕਾਰੀ ਸੱਟ ਸੀ। ਲੂਸੁਨ ਦਾ ਬਾਪ ਵਿਦਵਾਨ ਸੀ; ਪਰ ਉਹਨੇ ਕਦੇ ਵੀ ਸਰਕਾਰੀ ਨੌਕਰੀ ਨਾ ਕੀਤੀ। ਉਹ ਹੱਥੋਂ ਤੰਗ ਰਹਿੰਦਾ ਸੀ। ਬਾਬੇ ਨੂੰ ਕੈਦ ਹੋਣ ਵੇਲੇ ਉਹ ਬੀਮਾਰ ਪੈ ਗਿਆ ਅਤੇ ਮੌਤ ਤਕ ਮੰਜੇ ਨਾਲ ਲਗਿਆ ਰਿਹਾ। ਇਹਨਾਂ ਆਫ਼ਤਾਂ ਕਾਰਣ ਲੂ ਦੇ ਘਰ ਭੰਗ ਭੁਜਣ ਲਗ ਪਈ। ਪਰ ਉਹਦੀ ਮਾਂ ਬਹੁਤ ਹਿੰਮਤਣ ਸੀ। ਉਹਦੀ ਸਖਾਵਤ ਅਤੇ ਬੁਲੰਦ ਕਿਰਦਾਰ ਨੇ ਲੂ ਉਤੇ ਬੜਾ ਪ੍ਰਭਾਵ ਛਡਿਆ। ਉਹਦਾ ਇਸਤਰੀ-ਨਾਂ ਲੂ ਸੀ ਅਤੇ ਉਹਦੇ ਕੋਲੋਂ ਹੀ ਲੂਸੁਨ ਨੇ ਆਪਣਾ ਕਲਮੀ ਨਾਂ ਰਖਿਆ।

ਲੂ ਮੁਢ ਤੋਂ ਹੀ ਬੜਾ ਅਕਲਮੰਦ ਸੀ। ਛੇ ਸਾਲਾਂ ਦੀ ਉਮਰ ਵਿਚ ਉਹ ਆਪਣੇ ਭਾਈ-ਚਾਰੇ ਦੇ ਸਕੂਲ ਵਿਚ ਪੁਰਾਤਨ ਚੀਨੀ ਸਾਹਿਤ ਪੜ੍ਹਨ ਲਗ ਪਿਆ। 17 ਸਾਲਾਂ ਦੀ ਉਮਰ ਤਕ ਉਹ ਸ਼ਾਓਸਿੰਗ ਵਿਚ ਹੀ ਰਿਹਾ। ਪੁਰਾਤਨ ਪ੍ਰਮਾਣੀਕ ਸਾਹਿਤ ਅਤੇ ਤਵਾਰੀਖਾਂ ਤੋਂ ਬਿਨਾਂ ਉਹਦੀ ਸਰਕਾਰੀ ਤਵਾਰੀਖ਼ਾਂ ਅਤੇ ਵਾਰਤਕ ਸੰਗ੍ਰਹਾਂ ਅਤੇ ਲੋਕ-ਕਲਾਵਾਂ ਵਿਚ ਬਹੁਤ ਦਿਲਚਸਪੀ ਸੀ। ਉਹ ਉਹਨਾਂ ਨੂੰ ਲਭ ਕੇ ਪੜ੍ਹਦਾ ਅਤੇ ਬੜੀ ਲਗਨ ਨਾਲ ਉਹਨਾਂ ਦੀਆਂ ਨਕਲਾਂ ਤਿਆਰ ਕਰਦਾ ਅਤੇ ਇਤਿਹਾਸਕ ਪੁਰਾਣੀਆਂ ਵਸਤਾਂ ਇਕੱਠੀਆਂ ਕਰਦਾ। ਜ਼ੁਲਮ ਵਿਰੁਧ ਡਟਣ ਵਾਲੇ ਦੇਸ਼-ਭਗਤ ਕਵੀਆਂ, ਲਿਖਾਰੀਆਂ ਅਤੇ ਸਿਆਣਿਆਂ ਦੀਆਂ ਰਚਨਾਵਾਂ ਇਕੱਤਰ ਕਰਨ ਵਿਚ ਉਹਦੀ ਵਧੇਰੇ ਦਿਲਚਸਪੀ ਸੀ।

ਉਸ ਸਮੇਂ ਦੀ ਸਮਾਜਕ ਵਿਕਾਸ ਦੀ ਦ੍ਰਿਸ਼ਟੀ ਤੋਂ ਜਿਸ ਗੱਲ ਨੇ ਲੂਸੁਨ ਨੂੰ ਇਨਕਲਾਬ ਵਲ

ਵਧਣ ਲਈ ਪ੍ਰੇਰਿਆ, ਉਹ ਸੀ ਵਿਦੇਸ਼ੀ ਸਾਮਰਾਜਵਾਦ ਵਲੋਂ ਦੇਸ ਉੱਤੇ ਹਮਲਾ ਅਤੇ ਚੀਨੀ ਜਾਗੀਰੂ ਸਮਾਜ ਦੇ ਢਹਿਢੇਰੀ ਹੋਣ ਦੀ ਸ਼ੁਰੂਆਤ। ਲੂਸੁਨ 1840 ਦੀ ਅਫ਼ੀਮ-ਜੰਗ ਦੇ ਚਾਲੀ ਸਾਲਾਂ ਮਗਰੋਂ ਅਤੇ ਤਾਈਪਿੰਗ ਇਨਕਲਾਬ ਤੋਂ ਤੀਹ ਸਾਲ ਮਗਰੋਂ ਪੈਦਾ ਹੋਇਆ, ਉਹਦੀ ਜਵਾਨੀ ਵਿਚ ਚੀਨ ਬੜੇ ਚਿਰ ਤੋਂ—ਨਾਨਕਿੰਗ ਦੀ 1842 ਦੀ ਸੰਧੀ ਤੋਂ—ਹਮਲਾਵਰ ਸਾਮਰਾਜੀ ਸੰਧੀਆਂ ਨਾਲ ਨੂੜਿਆ ਗਿਆ ਸੀ ਅਤੇ ਅਧ-ਬਸਤੀ ਬਣ ਕੇ ਰਹਿ ਗਿਆ ਸੀ। ਸਾਮਰਾਜਵਾਦੀ ਹਮਲਾ ਵਧ ਰਿਹਾ ਸੀ, ਮੰਚੂ ਰਾਜਵੰਸ਼ ਭ੍ਰਿਸ਼ਟਤਾ ਦੀਆਂ ਹੱਦਾਂ ਛੁਹ ਰਿਹਾ ਸੀ। ਆਪਣੇ ਰਾਜ ਦੀ ਉਮਰ ਲੰਮੀ ਕਰਨ ਲਈ ਵਿਦੇਸ਼ੀ ਸਾਮਰਾਜੀਆਂ ਨੂੰ ਖੁਸ਼ ਕਰਨ ਲਈ ਖ਼ੁਦਮੁਖ਼ਤਿਆਰੀ ਅਤੇ ਇਲਾਕਾ ਦੇਈ ਜਾ ਰਿਹਾ ਸੀ। ਭਾਵੇਂ ਲੂਸੁਨ ਦੇ ਸ਼ਹਿਰ ਉਤੇ ਬਾਹਰਲੇ ਪ੍ਰਭਾਵਾਂ ਦਾ ਘਟ ਅਸਰ ਹੁੰਦਾ ਸੀ; ਪਰ ਚੀਨੀ ਸਮਾਜ ਅਤੇ ਸਮੁੱਚੀ ਚੀਨੀ ਕੌਮ ਨੂੰ ਦਰਪੇਸ਼ ਖ਼ਤਰੇ ਤੋਂ ਇਹ ਬਚ ਨਹੀਂ ਸੀ ਸਕਦਾ। ਦਾਨਸ਼ਮੰਦ ਸਰਕਾਰੀ ਅਹੁਦਿਆਂ ਵਾਲੇ ਟੱਬਰ ਵਿਚ ਜੰਮੇ ਹੋਣ ਕਾਰਣ ਲੂਸੁਨ ਨੇ ਆਪਣੇ ਨਿੱਜੀ ਤਜਰਬੇ ਤੋਂ ਜਾਗੀਰੂ ਰਾਜ ਦੇ ਪਤਨ ਅਤੇ ਸਾਮਰਾਜੀ ਹਮਲੇ ਬਾਰੇ ਜਾਣਿਆ। ਜਾਗੀਰੂ ਸਮਾਜ ਦੇ ਜ਼ੁਲਮ ਨੂੰ ਮਹਿਸੂਸ ਕਰ ਕੇ, ਇਹਦੀਆਂ ਊਣਤਾਈਆਂ ਅਤੇ ਵਿਰੋਧਾਂ ਨੂੰ ਜਾਣ ਕੇ ਉਹਨੇ ਇਸ ਸਮਾਜ ਨੂੰ ਨਫ਼ਰਤ ਕਰਨੀ ਸਿੱਖੀ। ਜਾਗੀਰਦਾਰੀ ਨੇ ਵਪਾਰਕ ਸਰਮਾਏਦਾਰੀ ਨਾਲ ਮਿਲ ਕੇ ਇਕ ਐਸਾ ਖੋਖਲਾ, ਵਾਹਯਾਤ ਅਤੇ ਬੇਢੰਗਾ ਸਭਿਆਚਾਰਕ ਵਰਤਾਰਾ ਪੈਦਾ ਕੀਤਾ; ਜੋ ਤੱਤ ਵਿਚ ਹਾਲੇ ਵੀ ਜਗੀਰੂ ਸੀ। ਇਹਨਾਂ ਗੱਲਾਂ ਨੇ ਵੀ ਲੂਸੁਨ ਅੰਦਰ ਨਫ਼ਰਤ ਪੈਦਾ ਕੀਤੀ। ਆਪਣੇ ਦੁਆਲੇ ਦੇ ਲੋਕਾਂ ਨੂੰ ਉਹ 'ਅਜੀਬ ਨਸਲ' ਸਮਝਣ ਲੱਗ ਪਿਆ। ਉਹ ਸ਼ਾਓਸਿੰਗ ਸ਼ਹਿਰ ਛੱਡ ਦੇਣਾ ਚਾਹੁੰਦਾ ਸੀ; ਉਹ ਕਲਰਕ ਜਾਂ ਵਪਾਰੀ ਨਹੀਂ ਸੀ ਬਣਨਾ ਚਾਹੁੰਦਾ; ਇਹ ਕੰਮ ਤਾਂ ਸ਼ਾਓਸਿੰਗ ਦੇ ਪਤਿਤ ਟੱਬਰਾਂ ਦੇ ਪੜ੍ਹੇ ਹੋਏ ਮੁੰਡੇ ਕਰਦੇ ਸਨ।

ਅਠਾਰਾਂ ਸਾਲਾਂ ਦੀ ਉਮਰੇ ਮਾਂ ਦੇ ਜੋੜ ਕੇ ਰੱਖੇ ਅੱਠ ਡਾਲੇ ਲੈ ਕੇ ਲੂਸੁਨ ਮੰਚੂ ਸਰਕਾਰ ਵਲੋਂ ਨਾਨਕਿੰਗ ਵਿਚ ਚਲਾਈ ਜਾ ਰਹੀ ਨੇਵਲ ਅਕੈਡਮੀ ਵਿਚ ਦਾਖ਼ਲ ਹੋਣ ਲਈ ਤੁਰ ਪਿਆ। ਇਥੇ ਵਿਦੇਸ਼ੀ ਸਾਇੰਸ ਅਤੇ ਤਕਨੀਕ ਫ਼ੀਸੋਂ ਬਿਨਾਂ ਪੜ੍ਹਾਈ ਜਾਂਦੀ ਸੀ। ਉਹਨੇ ਇਮਤਿਹਾਨ ਤਾਂ ਪਾਸ ਕਰ ਲਿਆ, ਪਰ ਉਹ ਸੰਸਥਾ ਵਲੋਂ ਖੁਸ਼ ਨਹੀਂ ਸੀ। ਅਗਲੇ ਵਰ੍ਹੇ ਉਹ ਨਾਨਕਿੰਗ ਵਿਚ ਹੀ ਕਿਆਂਗਨਾਨ ਫ਼ੌਜੀ ਅਕਾਦਮੀ ਦੇ ਰੇਲਾਂ ਅਤੇ ਖਾਣਾਂ ਦੇ ਸਕੂਲ ਚਲਾ ਗਿਆ।

ਇਥੇ ਉਹ ਚਾਰ ਸਾਲ ਰਿਹਾ। ਇਸ ਸਮੇਂ 1898 ਦਾ ਕਾਂਗ ਯੂ-ਵਾਈ ਦਾ ਸੁਧਾਰ ਪ੍ਰੋਗਰਾਮ, ਸਾਮਰਾਜ ਵਿਰੋਧੀ ਬਾਕਸਰ ਬਗ਼ਾਵਤ, 1900 ਵਿਚ ਅੱਠ ਸਾਮਰਾਜੀ ਤਾਕਤਾਂ ਦਾ ਪੀਕਿੰਗ ਉਤੇ ਹਮਲਾ, 1901 ਦੀ ਬਾਕਸਰ ਸੰਧੀ ਘਟਨਾਵਾਂ ਕਾਰਣ ਦੇਸ਼ ਮੋਹਰੇ ਜ਼ਿੰਦਗੀ ਜਾਂ ਮੌਤ ਦਾ ਸਵਾਲ ਸੀ। ਇਹਨਾਂ ਸਾਲਾਂ ਵਿਚ ਹੀ ਉਹਦੀ ਸਿਆਸੀ ਸੂਝ ਬਣ ਰਹੀ ਸੀ। 1901 ਵਿਚ ਰੇਲਾਂ ਅਤੇ ਖਾਣਾਂ ਦੇ ਸਕੂਲ ਤੋਂ ਉਹ ਗਰੈਜੂਏਟ ਬਣਿਆ ਅਤੇ ਅਗਲੇ ਸਾਲ ਉਹ ਸਰਕਾਰੀ ਵਜ਼ੀਫ਼ੇ 'ਤੇ ਜਾਪਾਨ ਪੜ੍ਹਾਈ ਕਰਨ ਚਲਾ ਗਿਆ।

ਜਾਪਾਨ ਪਹੁੰਚ ਕੇ ਉਹਦੀ ਦੇਸ਼ ਭਗਤੀ ਦੀ ਭਾਵਨਾ ਬਲਵਾਨ ਹੋ ਗਈ। ਜਾਪਾਨ ਵਿਚ ਪੜ੍ਹਦੇ ਚੀਨੀ ਵਿਦਿਆਰਥੀਆਂ ਦੀ ਮੰਚੂ-ਵਿਰੋਧੀ ਦੇਸ਼ ਭਗਤੀ ਦੀ ਲਹਿਰ ਸਿਖਰਾਂ 'ਤੇ ਸੀ ਅਤੇ ਜਾਪਾਨ ਸਾਮਰਾਜਵਾਦ ਵਲ ਬੜੀ ਤੇਜ਼ੀ ਨਾਲ ਵਧ ਰਿਹਾ ਸੀ। ਚੀਨ ਦੇ ਇਨਕਲਾਬੀ ਚਿੰਤਕਾਂ

ਅਤੇ ਜਾਪਾਨ ਵਿਚ ਪੜ੍ਹਦੇ ਚੀਨੀ ਵਿਦਿਆਰਥੀਆਂ ਦੇ ਥੋਥੇ ਵਿਚਾਰਾਂ ਤੋਂ ਉਹ ਬੜਾ ਨਿਰਾਸ ਸੀ। ਯੂਰਪੀ ਵਿਗਿਆਨ, ਫ਼ਲਸਫ਼ਾ ਅਤੇ ਸਾਹਿਤ ਪੜ੍ਹ ਕੇ ਉਹਦੇ ਮਨ ਵਿਚ ਬੁਰਜਵਾ ਜਮਹੂਰੀ ਇਨਕਲਾਬ ਦਾ ਸੰਕਲਪ ਉਘੜਿਆ। ਉਹ ਡਾਰਵਿਨ ਦੇ ਵਿਕਾਸ ਸਿਧਾਂਤ ਅਤੇ ਬਾਇਰਨ, ਸ਼ੈਲੇ, ਹੇਇਨ, ਪੁਸ਼ਕਿਨ, ਲਰਮਨਤੋਵ, ਮਿਕੀਵਿਕਜ਼ ਅਤੇ ਅ. ਪੀਤੋਫ਼ੀ ਵਰਗੇ ਕਵੀਆਂ ਦੇ ਅਗਾਂਹ-ਵਧੂ ਵਿਚਾਰਾਂ ਤੋਂ ਵੀ ਉਪਰੋਕਤ ਸਿੱਟੇ 'ਤੇ ਪਹੁੰਚਿਆ ਸੀ। ਇਨਕਲਾਬ ਦੀ ਤਾਂਘ ਅਤੇ ਦੇਸ਼ ਭਗਤੀ ਦੀ ਭਾਵਨਾ ਨੇ ਵੀ ਉਹਨੂੰ ਡਾਕਟਰੀ ਵਲੋਂ ਸਾਹਿਤ ਵਲ ਲਿਆਂਦਾ। ਦੋ ਸਾਲਾਂ ਮਗਰੋਂ ਉਹ ਸੈਨਦਾਈ ਦੇ ਮੈਡੀਕਲ ਕਾਲਜ ਵਿਚ ਦਾਖ਼ਲ ਹੋਇਆ; ਇਸ ਖ਼ਿਆਲ ਨਾਲ ਕਿ ਵਿਗਿਆਨਕ ਡਾਕਟਰੀ ਚੀਨ ਦੀ ਇਨਕਲਾਬੀ ਲਹਿਰ ਦੀ ਮਦਦ ਕਰੇਗੀ। ਪਰ ਦੋ ਸਾਲਾਂ ਮਗਰੋ ਹੀ ਕਾਲਜ ਵਿਚ ਇਕ ਫ਼ਿਲਮ ਦੇਖ ਕੇ ਉਹਦਾ ਮੋਹ ਭੰਗ ਹੋ ਗਿਆ। ਇਹ ਫ਼ਿਲਮ ਰੂਸੀ-ਜਾਪਾਨੀ ਜੰਗ ਬਾਰੇ ਸੀ, ਇਸ ਵਿਚ ਰੂਸੀਆਂ ਵਾਸਤੇ ਜਾਸੂਸੀ ਕਰਨ ਦੇ ਦੋਸ਼ ਵਿਚ ਇਕ ਚੀਨੀ ਨੂੰ ਕਤਲ ਕੀਤਾ ਜਾਂਦਾ ਹੈ। ਇਹਦਾ ਚੀਨੀ ਦਰਸ਼ਕਾਂ ਉੱਤੇ ਕੋਈ ਅਸਰ ਨਾ ਹੋਇਆ। ਲੂਸੁਨ ਨੂੰ ਇਹ ਮਹਿਸੂਸ ਹੋ ਗਿਆ ਕਿ ਚੀਨੀ ਲੋਕਾਂ ਦੀ ਬੇਦਿਲੀ ਦਾ ਇਲਾਜ ਉਨ੍ਹਾਂ ਦੇ ਸਰੀਰਾਂ ਦੇ ਇਲਾਜ ਨਾਲੋਂ ਵਧੇਰੇ ਜ਼ਰੂਰੀ ਸੀ ਅਤੇ ਉਹਨਾਂ ਦੇ ਮਨਾਂ ਨੂੰ ਰਾਜ਼ੀ ਕਰਨ ਅਤੇ ਝੂਣਨ ਲਈ ਸਾਹਿਤ ਨਾਲੋਂ ਕੋਈ ਹੋਰ ਹਥਿਆਰ ਪੁਰਅਸਰ ਨਹੀਂ ਸੀ। ਸੋ ਉਹ ਡਾਕਟਰੀ ਦੀ ਪੜ੍ਹਾਈ ਛੱਡ ਕੇ ਸਾਹਿਤ ਵਲ ਆ ਗਿਆ।

1911 ਦੇ ਇਨਕਲਾਬ ਤੋਂ ਪਹਿਲਾਂ ਲੂਸੁਨ 1909 ਵਿਚ ਵਾਪਸ ਚੀਨ ਆ ਗਿਆ ਅਤੇ ਰਸਾਇਣ-ਵਿਗਿਆਨ ਅਤੇ ਸਰੀਰ ਵਿਗਿਆਨ ਦਾ ਅਧਿਆਪਕ ਬਣ ਗਿਆ। 1911 ਦੇ ਇਨਕਲਾਬ ਮਗਰੋਂ ਉਹ ਸ਼ਾਓਸਿੰਗ ਨਾਰਮਲ ਸਕੂਲ ਦਾ ਪ੍ਰਿੰਸੀਪਲ ਬਣਿਆ। 1912 ਵਿਚ ਚੀਨੀ ਗਣਰਾਜ ਦੀ ਆਰਜ਼ੀ ਹਕੂਮਤ ਬਣਨ ਵੇਲੇ ਉਹ ਵਿਦਿਆ ਦੀ ਵਜ਼ਾਰਤ ਵਿਚ ਸ਼ਾਮਲ ਹੋਇਆ। ਇਸ ਅਹੁਦੇ ਉੱਤੇ ਉਹ 1926 ਤਕ ਰਿਹਾ।

1918 ਵਿਚ ਚੀਨ ਵਾਪਸੀ ਤੋਂ ਚੀਨੀ ਸਿਆਸੀ ਅਤੇ ਸਮਾਜੀ ਅਸਲੀਅਤਾਂ ਨਾਲ ਦੋ-ਚਾਰ ਹੁੰਦਿਆਂ, ਲੂਸੁਨ ਸਖ਼ਤ ਸੋਚ, ਪੀੜਾਂ ਭਰੀ ਮਾਨਸਿਕ ਭਾਲ ਅਤੇ ਅੰਦਰੂਨੀ ਭੇੜ ਦੇ ਦੌਰ ਵਿਚੀਂ ਲੰਘਿਆ। ਉਹਦੀ ਮਾਨਸਿਕ ਬੇਚੈਨੀ ਇਸ ਕਾਰਣ ਸੀ ਕਿ 1911 ਦਾ ਇਨਕਲਾਬ ਆਪਣਾ ਇਤਿਹਾਸਕ ਉਦੇਸ਼ ਪੂਰਾ ਨਹੀਂ ਸੀ ਕਰ ਸਕਿਆ। ਨਿਰਾਸ ਹੋ ਕੇ ਸ਼ੰਕਾਵਾਂ ਦਾ ਸ਼ਿਕਾਰ ਹੋ ਗਿਆ ਅਤੇ ਨਵੇਂ ਸਿਰਿਓਂ ਮਸਲਿਆਂ ਦਾ ਹਲ ਲੱਭਣ ਲੱਗਾ।

1911 ਦੇ ਇਨਕਲਾਬ ਨੇ ਸਿਰਫ ਮੰਚੂ ਰਾਜਵੰਸ਼ ਨੂੰ ਹੀ ਥੱਲੇ ਲਾਹਿਆ ਸੀ, ਜਦ ਕਿ ਸਮਾਰਾਜਵਾਦ ਅਤੇ ਜਾਗੀਰਦਾਰੀ ਓਵੇਂ ਦੇ ਓਵੇਂ ਕਾਇਮ ਸਨ। ਸਿਆਸੀ ਤਾਕਤ ਜੰਗਬਾਜ਼ਾਂ ਅਤੇ ਸਿਆਸੀ ਮਾਰਕੇਬਾਜ਼ਾਂ ਦੇ ਹੱਥ ਆ ਗਈ ਸੀ ਜਿਨ੍ਹਾਂ ਨੂੰ ਸਾਮਰਾਜੀ ਚੀਨ ਵਿਰੁਧ ਆਪਣੀਆਂ ਹਮਲਾਵਰ ਕਰਤੂਤਾਂ ਵਧਾਉਣ ਲਈ ਵਰਤ ਰਹੇ ਸਨ। ਵਿਚਾਰ-ਖੇਤਰ ਵਿਚ ਪਿਛਾਂਹ-ਖਿੱਚੂ ਲਹਿਰ ਆਪਣਾ ਅਸਰ ਦਿਖਾ ਰਹੀ ਸੀ।

ਭਾਵੇਂ ਲੂਸੁਨ ਨੇ ਬੁਰਜੂਵਾ ਜਮਹੂਰੀਅਤ ਦੀ ਧਾਰਨਾ ਨੂੰ ਸਮਝ ਲਿਆ ਸੀ, ਜੋ ਜਾਗੀਰਦਾਰੀ ਨਾਲ ਸਮਝੌਤਾਕਰੂ ਸੁਧਾਰਾਂ ਨੂੰ ਰੱਦ ਕਰਦੀ ਸੀ, ਤਾਂ ਵੀ ਉਹਦੇ ਲਈ ਇਹ ਸਿਰਫ਼ ਇਕ ਆਦਰਸ਼ ਹੀ ਸੀ। ਉਸ ਸਾਹਵੇਂ ਇਹ ਸਪਸ਼ਟ ਨਹੀਂ ਸੀ ਕਿ ਇਹ ਇਨਕਲਾਬ ਕਿਵੇਂ ਸਿਰੇ ਚੜ੍ਹੇਗਾ, ਇਹਨੇ

ਕਿਸ ਤਾਕਤ ਉਤੇ ਟੇਕ ਰਖਣੀ ਸੀ ਜਾਂ ਇਹਨੂੰ ਜਿੱਤ ਤਕ ਕਿਸ ਨੇ ਅਗਵਾਈ ਦੇਣੀ ਸੀ। ਉਹਨੂੰ ਲੋਕਾਂ ਦੀ ਖ਼ਾਸ ਕਰ ਕਿਸਾਨਾਂ ਦੀ ਇਨਕਲਾਬੀ ਸਪਿਰਟ ਅਤੇ ਤਾਕਤ ਉੱਤੇ ਸ਼ਕ ਸੀ, ਅਤੇ ਇਸ ਨੂੰ ਘਟਾ ਕੇ ਦੇਖਦਾ ਸੀ। ਇਹਨਾਂ ਸਵਾਲਾਂ ਦਾ ਜਵਾਬ 1917 ਦੇ ਰੂਸੀ ਅਕਤੂਬਰ ਇਨਕਲਾਬ ਅਤੇ ਚਾਰ ਮਈ ਦੇ ਮੋਰਚੇ ਨੇ ਦਿੱਤਾ।

ਲੂਸੁਨ ਦੀ ਮਾਨਸਿਕ ਬੇਚੈਨੀ ਅਤੇ ਤਨਹਾਈ ਚਾਰ ਮਈ ਦੇ ਮੋਰਚੇ ਨਾਲ ਖ਼ਤਮ ਹੋ ਗਈ। ਇਹ ਮੋਰਚਾ ਪੁਰਾਣੇ ਅਤੇ ਨਵੇਂ ਵਿਚਕਾਰ ਵੰਡਵੀਂ ਲਕੀਰ ਖਿਚਦਾ ਹੈ। ਪਹਿਲੀ ਵੱਡੀ ਜੰਗ ਕਾਰਣ, ਯੂਰਪ ਅਤੇ ਅਮਰੀਕਾ ਦੀਆਂ ਸਾਮਰਾਜੀ ਤਾਕਤਾਂ ਆਪਣੀ ਜੰਗੀ-ਖੇਹ ਉਡਾਉਣ ਵਿਚ ਰੁਝੀਆਂ ਹੋਈਆਂ ਸਨ ਅਤੇ ਕੁਝ ਚਿਰ ਤਕ ਚੀਨ ਉਪਰ ਉਹਨਾਂ ਦਾ ਕਬਜ਼ਾ ਅਤੇ ਜਬਰ ਰਤਾ ਕੁ ਘਟਿਆ। ਇਸ ਨਾਲ ਚੀਨ ਦੇ ਕੌਮੀ ਪੂੰਜੀਵਾਦ ਨੂੰ ਕੁਝ ਵਿਕਾਸ ਕਰਨ ਦਾ ਮੌਕਾ ਮਿਲਿਆ ਅਤੇ ਪ੍ਰੋਲਤਾਰੀ ਜਮਾਤ ਵੀ ਪੈਦਾ ਹੋਈ। ਦੂਜੇ ਹੱਥ, 1917 ਦੇ ਅਕਤੂਬਰ ਇਨਕਲਾਬ ਨੇ ਨਵੀਂ ਚੜ੍ਹਤ ਲੈ ਆਂਦੀ ਅਤੇ ਇਨਕਲਾਬੀ ਦਾਨਸ਼ਵਰਾਂ (ਮੁਖ ਤਾਕਤ ਮਾਓ-ਜ਼ੇ-ਤੁੰਗ ਅਤੇ ਹੋਰ ਵਿਦਿਆਰਥੀਆਂ ਅਤੇ ਇਨਕਲਾਬੀਆਂ ਦੀ ਸੀ) ਦੀ ਅਗਵਾਈ ਵਿਚ ਪੂਰੀ ਸੂਰੀ ਸਾਮਰਾਜ-ਵਿਰੋਧੀ, ਜਾਗੀਰਦਾਰ-ਵਿਰੋਧੀ ਇਨਕਲਾਬੀ ਜਦੋ-ਜਹਿਦ ਅਗਾਂਹ ਵਧ ਰਹੀ ਸੀ। ਪ੍ਰੋਲਤਾਰੀ ਦੇ ਸਿਆਸੀ ਪਿੜ ਵਿਚ ਆ ਜਾਣ ਨਾਲ 1921 ਵਿਚ ਚੀਨ ਦੀ ਕਮਿਊਨਿਸਟ ਪਾਰਟੀ ਦੀ ਨੀਂਹ ਰਖੀ ਗਈ।

ਅਪ੍ਰੈਲ 1918 ਨੂੰ ਆਪਣੇ ਕਲਮੀ ਨਾਂ ਹੇਠ, ਜਿਸ ਨੇ ਮਗਰੋਂ ਜਾ ਕੇ ਸੰਸਾਰ ਪ੍ਰਸਿਧ ਨਾਂ ਬਣ ਬਣ ਜਾਣਾ ਸੀ, ਲੂਸੁਨ ਨੇ ਨਵੀਂ ਜਵਾਨੀ ਵਿਚ ਆਪਣੀ ਪਹਿਲੀ ਕਹਾਣੀ ਪਾਗਲ ਦੀ ਡਾਇਰੀ ਛਪਵਾਈ। ਇਹ ਕਹਾਣੀ ਚੀਨੀ ਜਾਗੀਰੂ ਨਿਜ਼ਾਮ ਅਤੇ ਪੁਰਾਣੇ ਸੰਸਕਾਰਕ ਕਨਫੀਊਸ਼ਸ ਮੱਤ ਉਤੇ ਕਰਾਰੀ ਚੋਟ ਸੀ। ਇਸ ਦੇ ਛਪਣ 'ਤੇ ਇਹਨੂੰ ਚੀਨ ਦੇ ਨਵੇਂ ਸਾਹਿਤ ਦੀ ਪਹਿਲੀ ਰਚਨਾਤਮਕ ਕਿਰਤ ਤਸਲੀਮ ਕੀਤਾ ਗਿਆ।

ਇਸ ਸਮੇਂ ਲੂਸੁਨ ਨੇ ਸਮਾਜੀ ਮਸਲਿਆਂ ਬਾਰੇ ਲੇਖ ਲਿਖਣੇ ਸ਼ੁਰੂ ਕੀਤੇ। 1923 ਵਿਚ ਛਪੀ ਉਹਦੀ ਪਹਿਲੀ ਕਹਾਣੀਆਂ ਦੀ ਕਿਤਾਬ 'ਹਥਿਆਰਾਂ ਲਈ ਸੱਦਾ' ਨੇ ਉਹਨੂੰ ਨਵੇਂ ਸਾਹਿਤ ਅਤੇ ਯਥਾਰ -ਥਵਾਦ ਦਾ ਪਿਤਾਮਾ ਬਣਾ ਦਿਤਾ। ਆਪਣੀ ਕਲਮ ਨਾਲ ਜੰਗ ਲੜਦਿਆਂ ਲੂਸੁਨ ਨੇ ਆਪਣੇ ਸਮੇਂ ਦੇ ਨੌਜਵਾਨਾਂ ਨਾਲ ਰਾਬਤਾ ਕਾਇਮ ਕਰੀ ਰਖਿਆ। 1920 ਤੋਂ ਉਹ ਕੌਮੀ ਅਧਿਆਪਕ ਕਾਲਜ ਅਤੇ ਪੀਕਿੰਗ ਯੂਨੀਵਰਸਟੀ ਵਿਚ ਲੈਕਚਰਾਰ ਰਿਹਾ। ਉਹ ਇਕ ਰੋਜ਼ਾਨਾ ਅਖ਼ਬਾਰ ਦੇ ਜ਼ਮੀਮੇ ਦਾ ਸੰਪਾਦਨ ਕਰਦਾ ਸੀ ਅਤੇ ਨੌਜਵਾਨ ਲੇਖਕਾਂ ਨੂੰ ਸਾਹਿਤਕ ਜਥੇਬੰਦੀਆਂ ਕਾਇਮ ਕਰਨ ਲਈ ਅਗਵਾਈ ਦਿੰਦਾ ਰਿਹਾ। ਅਗਸਤ 1926 ਵਿਚ ਪਿਛਾਂਹ-ਖਿੱਚੂ ਜੰਗਬਾਜ਼ ਸਰਕਾਰ ਨੇ ਉਹਨੂੰ ਪੀਕਿੰਗ ਛੱਡਣ ਤੇ ਮਜਬੂਰ ਕਰ ਦਿੱਤਾ। ਇਸ ਵੇਲੇ ਦੱਖਣ ਚੀਨ ਵਿਚ ਇਨਕਲਾਬੀ ਲਹਿਰ ਜ਼ੋਰਾਂ 'ਤੇ ਸੀ। ਇਸੇ ਸਾਲ ਉਹਦਾ ਦੂਜਾ ਕਹਾਣੀ ਸੰਗ੍ਰਹਿ ਛਪਿਆ। 1918-1926 ਉਹਦੇ ਸ਼ਾਨਦਾਰ ਉਪਜਾਊ ਲੇਖਨ ਦਾ ਦੌਰ ਸੀ। ਦੂਜਾ ਦੌਰ ਸੀ 1927 ਤੋਂ 1936 ਉਹਦੀ ਮੌਤ ਤੱਕ। ਇਸ ਦੌਰਾਨ ਉਹ ਸ਼ੰਘਾਈ ਵਿਚ ਹੀ ਰਿਹਾ। ਪੀਕਿੰਗ ਛਡਣ ਤੋਂ ਪਹਿਲਾਂ ਚਾਰ ਜਿਲਦਾਂ ਵਿਚ ਚੋਣਵੇਂ ਲੇਖ, ਇਕ ਜਿਲਦ ਵਾਰਤਕ ਕਵਿਤਾਵਾਂ ਦੀ, ਚੀਨੀ ਨਾਵਲ ਦਾ ਸੰਖੇਪ ਇਤਿਹਾਸ, ਇਤਿ-ਆਦਿ ਲਿਖੇ। ਇਸ ਦੌਰਾਨ ਆਪਣੀਆਂ ਮੌਲਿਕ ਕਿਰਤਾਂ ਨਾਲੋਂ ਉਹਨੇ ਵਧੇਰੇ ਅਨੁਵਾਦ ਕੀਤੇ।

ਉਹਨੇ ਲੋਕਾਂ ਨੂੰ ਸੋਵੀਅਤ ਯੂਨੀਅਨ ਦੇ ਸਾਹਿਤਕ ਸਿਧਾਂਤਾਂ ਅਤੇ ਬਲੋਕ ਦੀ ਕਵਿਤਾ ਬਾਰਾਂ ਤੋਂ ਜਾਣੂ ਕਰਵਾਇਆ ਸੀ।

ਲੂਸੁਨ ਨੇ ਆਪਣੇ ਪੀਕਿੰਗ ਨਿਵਾਸ ਦੌਰਾਨ ਹਾਲੇ ਪ੍ਰੋਲਤਾਰੀ ਦ੍ਰਿਸ਼ਟੀਕੋਣ ਅਤੇ ਮਾਰਕਸ-ਵਾਦੀ-ਲੈਨਿਨਵਾਦੀ ਵਿਚਾਰਧਾਰਾ ਨਹੀਂ ਸੀ ਅਪਣਾਈ, ਪਰ ਕਿਉਂਕਿ ਉਹ ਜਾਗੀਰਦਾਰੀ ਦਾ ਪੱਕਾ ਵੈਰੀ ਸੀ, ਕਿਉਂਕਿ ਨਵ-ਜਮਹੂਰੀਅਤ ਦੀਆਂ ਲੋੜਾਂ ਮੁਜਬ ਉਹਦੀਆਂ ਸਾਰੀਆਂ ਲੜਾਈਆਂ ਅਖ਼ੀਰ ਤਕ ਸਨ, ਅਤੇ ਹੋਰ ਕਿਉਂਕਿ ਉਹ ਇਨਕਲਾਬ ਦੀ ਨਿਰਭੈ, ਡੱਟਵੀਂ ਅਤੇ ਦ੍ਰਿੜ੍ਹ ਸਪਿਰਟ ਦਾ ਅਕਸ ਸੀ; ਸੋ ਅਖ਼ੀਰ ਵਿਚ ਉਹ ਨਵ-ਜਮਹੂਰੀ ਇਨਕਲਾਬ ਦਾ ਚੇਤਕ ਅਤੇ ਮੋਹਰੀ ਬਣ ਗਿਆ।

ਅਗਸਤ 1926 ਵਿਚ ਲੂਸੁਨ ਪੀਕਿੰਗ ਛਡ ਕੇ ਅਮੋਏ ਆ ਗਿਆ ਅਤੇ ਅਮੋਏ ਯੂਨੀ-ਵਰਸਿਟੀ ਵਿਚ ਸਾਹਿਤ ਦਾ ਪ੍ਰੋਫ਼ੈਸਰ ਲਗ ਗਿਆ; ਪਰ ਇਸੇ ਸਾਲ ਦਸੰਬਰ ਵਿਚ ਅਸਤੀਫ਼ਾ ਦੇ ਦਿੱਤਾ। ਜਨਵਰੀ 1927 ਵਿਚ ਉਹ ਕੈਨਟਨ ਚਲਾ ਗਿਆ। ਸਨਯਾਤ ਸੇਨ ਯੂਨੀਵਰਸਟੀ ਦੇ ਚੀਨੀ ਬੋਲੀ ਅਤੇ ਸਾਹਿਤ ਦੇ ਵਿਭਾਗ ਦਾ ਮੁਖੀ ਅਤੇ ਡੀਨ ਬਣਿਆ। ਉਸ ਵਰ੍ਹੇ ਅਪਰੈਲ ਵਿਚ ਜਦ ਚਿਆਂਗ ਕਾਈ ਸ਼ੈਕ ਨੇ ਇਨਕਲਾਬ ਨਾਲ ਗ਼ਦਾਰੀ ਕਰ ਕੇ ਕਮਿਊਨਿਸਟ ਪਾਰਟੀ ਦੇ ਮੈਂਬਰਾਂ ਅਤੇ ਹੋਰ ਲੋਕਾਂ ਨੂੰ ਚੁਣ ਚੁਣ ਕੇ ਕਤਲ ਕੀਤਾ, ਤਾਂ ਸਨਯਾਤ-ਸੇਨ ਯੂਨੀਵਰਸਿਟੀ ਦੇ ਰ ਕੁਝ ਵਿਦਿਆਰਥੀ ਫੜ ਕੇ ਕਤਲ ਕਰ ਦਿਤੇ ਗਏ। ਜਦ ਲੂਸੁਨ ਦੀਆਂ ਉਹਨਾਂ ਵਾਸਤੇ ਕੋਸ਼ਿਸ਼ਾਂ ਅਜਾਈਂ ਗਈਆਂ ਤਾਂ ਉਹਨੇ ਗੁੱਸੇ ਵਿਚ ਅਸਤੀਫ਼ਾ ਦੇ ਦਿਤਾ। ਇਸ ਪਿਛੋਂ ਉਹਨੂੰ ਆਪ ਨੂੰ ਖ਼ਤਰਾ ਸੀ; ਸੋ ਉਹ ਸ਼ੰਘਾਈ ਆ ਗਿਆ। ਇਥੇ ਉਹ ਮੌਤ ਤਕ ਰਿਹਾ। ਇਥੇ ਉਹਨੇ ਕੋਈ ਨੌਕਰੀ ਨਹੀਂ ਕੀਤੀ, ਸਾਰਾ ਸਮਾਂ ਸਾਹਿਤ ਰਚਨਾ ਅਤੇ ਸਾਹਿਤਕ ਲਹਿਰ ਦੇ ਹੀ ਲੇਖੇ ਲਾਇਆ।

1928 ਵਿਚ ਵੇਗ ਧਾਰਾ ਪਰਚਾ ਛਾਪਣਾ ਸ਼ੁਰੂ ਕੀਤਾ ਅਤੇ ਮਾਰਕਸਵਾਦ-ਲੈਨਿਨਵਾਦ ਦੀ ਸਮਾਜੀ ਸਾਇੰਸ ਦਾ ਅਧਿਐਨ ਸ਼ੁਰੂ ਕੀਤਾ। ਮਾਰਕਸੀ-ਲੈਨਿਨੀ ਸਾਹਿਤਕ ਸਿਧਾਂਤਾਂ ਨੂੰ ਚੀਨੀ ਵਿਚ ਉਲਥਾਇਆ। ਇਸੇ ਦੌਰਾਨ ਕਮਿਊਨਿਸਟ ਪਾਰਟੀ ਦੇ ਨੇੜੇ ਹੋ ਕੇ ਇਹਦੀਆਂ ਚਲਾਈਆਂ ਜਨਤਕ ਲਹਿਰਾਂ ਵਿਚ ਹਿੱਸਾ ਲੈਣ ਲੱਗਾ। ਜਦ "ਖੱਬੇ-ਪੱਖੀ ਲੇਖਕਾਂ ਦੀ ਚੀਨ ਲੀਗ" ਮਾਰਚ 1930 ਨੂੰ ਸ਼ੰਘਾਈ ਵਿਚ ਕਾਇਮ ਕੀਤੀ ਗਈ, ਤਾਂ ਇਸ ਇਤਿਹਾਸਕ ਘਟਨਾ ਦਾ ਰੂਹੇ-ਰਵਾਂ ਲੂਸੁਨ ਹੀ ਸੀ। ਜਨਵਰੀ 1933 ਨੂੰ ਉਹ ਸ਼ੰਘਾਈ ਸਥਿਤ ਜਰਮਨ ਕਾਨਸੂਲੇਟ ਨੂੰ ਨਾਜ਼ੀਆਂ ਦੇ ਜ਼ੁਲਮਾਂ ਵਿਰੁਧ ਆਪ ਰੋਸ ਪੱਤਰ ਦੇਣ ਗਿਆ।

ਉਹਨੇ ਆਪਣੇ ਆਖ਼ਰੀ ਦਸ ਸਾਲਾਂ ਵਿਚ ਪਹਿਲੇ ਦੌਰ ਨਾਲੋਂ ਵਧ ਸਾਹਿਤ ਸਿਰਜਣਾ ਕੀਤੀ। ਵਾਰਤਕ ਦੀਆਂ ਨੌਂ ਜਿਲਦਾਂ ਲਿਖੀਆਂ, ਇਤਿਹਾਸਿਕ ਵਿਸ਼ਿਆਂ 'ਤੇ ਕਹਾਣੀ ਸੰਗ੍ਰਹਿ ਲਿਖਿਆ। ਪਲੈਖਾਨੋਵ, ਲੂਨਾਚਾਰਸਕੀ, ਫ਼ਾਦੀਏਵ, ਗੋਰਕੀ, ਗੋਗੋਲ, ਸ਼ੋਲੋਖੋਵ ਆਦਿ ਰੂਸੀ ਲੇਖਕਾਂ ਦੀਆਂ ਕਿਰਤਾਂ ਦਾ ਚੀਨੀ ਅਨੁਵਾਦ ਕੀਤਾ। ਇਹਨਾਂ ਸਾਲਾਂ ਵਿਚ ਹੀ ਉਹਨੇ ਚੀਨੀ ਲੋਕਾਂ ਨੂੰ ਰੂਸੀ ਕਾਠਚਿਤ੍ਰਾਂ (Woodcuts) ਅਤੇ ਜਰਮਨ ਚਿਤ੍ਰਕਾਰ ਕੋਲਵਿਟਜ਼ ਦੀ ਵਾਕਫ਼ੀਅਤ ਕਰਾਈ।

ਚਿਆਂਗ ਕਾਈ ਸ਼ੈਕ ਵਲੋਂ ਚਿੱਟੇ ਜਬਰ ਅਤੇ 'ਘੇਰੋ ਤੇ ਖ਼ਤਮ ਕਰੋ' ਦੇ ਸਖ਼ਤ ਦੌਰ ਵਿਚ ਵੀ ਲੂਸੁਨ ਸਾਬਤ ਕਦਮੀ ਨਾਲ ਸਾਹਿਤਕ ਅਤੇ ਸਮਾਜੀ ਸਰਗਰਮੀਆਂ ਵਿਚ ਰੁੱਝਾ ਰਿਹਾ। ਬਹੁਤ ਜ਼ਿਆਦਾ ਕੰਮ ਕਰਨ ਨਾਲ ਅਤੇ ਤਪਦਿਕ ਕਾਰਣ ਲੂਸੁਨ ਦੀ 19 ਅਕਤੂਬਰ 1936 ਨੂੰ ਸ਼ੰਘਾਈ ਵਿਚ ਮੌਤ ਹੋ ਗਈ।

[ਫ਼ੈਂਗ ਸਿਉ ਫੈਂਗ ਦੇ ਲੇਖ 'ਤੇ ਆਧਾਰਿਤ]

## ਕਾਠ ਦੀ ਲੱਤ

"ਭੰਡਾਰੀ ਦੀ ਕਹਾਣੀ ਦੀ ਇਸ ਖ਼ੂਬੀ ਦਾ ਮੈਂ ਕਾਇਲ ਰਿਹਾ ਹਾਂ ਕਿ ਉਹ ਮੁੱਖ ਪਾਤਰ ਦੇ ਧੁਰ ਅੰਦਰ ਟਕਰਾਂਦੀਆਂ ਦੋ ਵਿਰੋਧੀ ਹਾਲਤਾਂ ਨੂੰ ਇੰਜ ਹੱਲ ਕਰਕੇ ਰੱਖ ਦਿੰਦਾ ਹੈ ਜਿਵੇਂ ਪਹੁ ਫੁੱਟਦੀ ਹੈ, ਜਾਂ ਕੁਦਰਤ ਦਾ ਕੋਈ ਹੋਰ ਅਮਲ ਅਤਿ ਸਾਦਗੀ ਨਾਲ ਹੁੰਦਾ ਹੈ ਜਾਂ ਬਿਲਕੁਲ ਜਿਵੇਂ ਚਪੇੜ ਮਾਰਕੇ ਇਕ ਮਾਂ ਮੁੜ ਆਪਣੇ ਬੱਚੇ ਨੂੰ ਚੁੰਮਣ ਲੱਗ ਪੈਂਦੀ ਹੈ।" ਰਘੁਬੀਰ ਢੰਡ ਦੀ ਗੱਲ ਨਾਲ ਸਹਿਮਤ ਹੁੰਦਾ ਹੋਇਆ ਵੀ ਮੈਂ ਅਜਿਹੀ ਟਿਪਣੀ ਨੂੰ ਗਾਲਪਿਕ ਆਲੋਚਨਾ ਹੀ ਕਹਾਂਗਾ। ਇਨ੍ਹਾਂ ਕਹਾਣੀਆਂ ਦਾ ਪੰਜ ਸੱਤ ਵਾਰ ਪਾਠ ਕਰਨ ਉਪਰੰਤ ਵੀ ਮੈਂ ਇਹ ਦਾਅਵਾ ਨਹੀਂ ਕਰ ਸਕਦਾ ਕਿ ਮੈਨੂੰ ਇਨ੍ਹਾਂ ਦੀ ਪੂਰੀ ਤਰ੍ਹਾਂ ਸਮਝ ਆ ਗਈ ਹੈ, ਭਟਕੇ ਹੋਏ ਲੋਕ, ਖੋਇਆ ਹੋਇਆ ਚਿਹਰਾ ਅਤੇ ਕਾਠ ਦੀ ਲੱਤ ਵਿਚ ਬਿਆਨ ਦੀ ਰੌਚਕਤਾ, ਭਾਸ਼ਾ ਦੀ ਸਾਦਗੀ ਅਤੇ ਘਟਨਾਵਾਂ ਦੀ ਸੁਭਾਵਿਕਤਾ ਹੋਣ ਦੇ ਬਾਵਜੂਦ ਵੀ ਅਸਲ ਗੱਲ ਮੇਰੇ ਪਿੜ ਪੱਲੇ ਨਹੀਂ ਪਈ। ਇਸ ਲਈ ਇਨ੍ਹਾਂ ਤਿੰਨ ਕਹਾਣੀਆਂ ਦੀ ਚਰਚਾ ਨਹੀਂ ਕਰ ਸਕਾਂਗਾ। ਖ਼ਿਮਾ।

ਭੰਡਾਰੀ ਦੀਆਂ ਇਸ ਸੰਗ੍ਰਹਿ ਕਹਾਣੀ ਸੰਗ੍ਰਹਿ, (ਨਵਯੁੱਗ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ, ਪੰਨੇ 112, ਕੀਮਤ 7 ਰੁਪਏ) ਵਿਚਲੀਆਂ ਕਹਾਣੀਆਂ ਦੇ ਕੇਵਲ ਦੋ ਪਾਤਰ ਹਨ : ਔਰਤ ਜੋ ਵਫ਼ਾ ਦੀ ਮੂਰਤ ਅਤੇ ਜਬਰ ਦੀ ਸ਼ਿਕਾਰ ਹੈ : ਕਲਰਕ ਜੋ ਮਹੱਤਵਾਕਾਂਖ਼ੀ ਪਰ ਤਰਸ ਦਾ ਪਾਤਰ ਹੈ। ਇਹ ਦੋਵੇਂ ਚਿਹਰੇ ਵੱਖੋ ਵੱਖ ਪਰਿਸਥਿਤੀਆਂ ਵਿਚੋਂ ਲੰਘਦੇ ਹਨ ਅਤੇ ਨਵੀਂ ਕਹਾਣੀ ਦਾ ਆਧਾਰ ਬਣੀ ਜਾਂਦੇ ਹਨ। ਜ਼ਿਆਦਾਤਰ ਇਹ ਪਾਤਰ ਵਰਤਮਾਨ ਦੀ ਦਲਦਲ ਵਿਚ ਖੁੱਭੇ ਅਤੀਤ ਵਲ ਝਾਕੀ ਜਾਂਦੇ ਹਨ। ਔਰਤ ਪਾਕ ਹੈ, ਦਲੇਰ ਹੈ, ਮਹਾਨ ਹੈ। ਮਰਦ ਜ਼ਾਲਿਮ ਹੈ, ਭੌਂਡਾ ਹੈ, ਨਪੁੰਸਕ ਹੈ। ਪਰੰਤੂ ਇਹ ਸਭ ਚਿੱਤ੍ਰਣ ਭੰਡਾਰੀ ਭੋਲੇ ਭਾਅ ਹੀ ਕਰ ਜਾਂਦਾ ਹੈ। ਔਰਤ ਪ੍ਰਤਿ ਉਸਦੀ ਹਮਦਰਦੀ ਬਹੁਤਵਰ ਮਰਦ ਨਾਲ ਵਧੀਕੀ ਕਰ ਜਾਂਦੀ ਹੈ। ਨਾਰੀ ਉਸਦੇ ਲੇਖਨ ਦਾ ਇਸ਼ਟ ਪ੍ਰਤੀਤ ਹੁੰਦੀ ਹੈ। ਦੂਜੇ ਪਾਸੇ ਇਕ ਕਲੱਰਕ ਦੀ ਜ਼ਿੰਦਗੀ, ਉਮਰ ਭਰ ਦੀ ਬੁਜ਼ਦਿਲੀ ਉਸ ਦੀ ਕਲਮ ਨੂੰ ਘੇਰੀ ਖਲੋਤੀ ਹੈ।

ਹੁਣ ਅਸੀਂ ਭਾਵਕਤਾ ਦੇ ਮੁਖੌਟੇ ਨੂੰ ਇਕ ਪਾਸੇ ਰੱਖ ਕੇ ਇਨ੍ਹਾਂ ਦੋ ਪਾਤਰਾਂ ਨਾਲ ਜਾਣ ਪਛਾਣ ਕਰਨ ਦਾ ਯਤਨ ਕਰਾਂਗੇ। 'ਔਰਤ ਤੋਂ ਔਰਤ ਤੱਕ' ਦੀ ਲਾਜਵਰੀ ਐਲਾਨ ਕਰਦੀ ਹੈ :

> ਮੈਨੂੰ ਆਦਮੀਆਂ ਨਾਲ ਨਫ਼ਰਤ ਹੈ। ਖ਼ਾਸ ਕਰਕੇ ਲੇਖਕਾਂ ਨਾਲ। ਇਹ ਲੋਕ ਮਿੱਠੀਆਂ ਮਿੱਠੀਆਂ ਗੱਲਾਂ ਕਰਕੇ ਔਰਤਾਂ ਨੂੰ ਭਰਮਾਉਂਦੇ ਹਨ। ਆਲਸ ਵਿਚ ਮਰ ਰਹੇ ਦਕੀਆ ਨੂਸੀ ਲੋਕ ਹਨ ਇਹ। ਖਾਹ ਮਖ਼ਾਹ ਨੇੜੇ ਹੋਣ ਦੀ ਲਾਲਸਾ ਵਿਚ ਘਿਰੇ ਰਹਿਣ ਵਾਲੇ। ਜਿਵੇਂ ਇਨ੍ਹਾਂ ਨੂੰ ਟੀ ਬੀ. ਹੋਈ ਹੋਈ ਹੋਵੇ। ਜਾਂ ਕੋਈ ਹੋਰ ਘਾਤਕ ਬੀਮਾਰੀ।

ਕਹਾਣੀ ਦਾ ਸਿਖਰ ਉਦੋਂ ਹੁੰਦਾ ਹੈ ਜਦੋਂ ਲਾਜਵਰੀ ਅਤੇ 'ਮੈਂ' ਵਿਚਾਲੇ ਕਪੜਿਆਂ ਦੀ ਵਿੱਥ ਵੀ ਨਹੀਂ ਰਹਿੰਦੀ। ਲਾਜਵਰੀ ਦੀ 'ਮੈਂ' ਨੂੰ ਲਿਖੀ ਚਿੱਠੀ ਦਾ ਅੰਤ ਇਹ ਫਿਲਾਸਫ਼ੀ

ਦੇਂਦਾ ਹੈ :

> ਇਕ ਦੋਜ਼ਖ ਦੀ ਅੱਗ ਹੈ ਮੇਰੇ ਢਿੱਡ ਵਿਚ। ਜੋ ਮੈਨੂੰ ਸਾੜ ਰਹੀ ਹੈ। ਲੱਗਦਾ ਹੈ ਜਿਹੜਾ ਮਨੁੱਖ ਮੈਨੂੰ ਪਹਿਲੀ ਹੀ ਰਾਤੇ ਛੱਡ ਕੇ ਕਿਤੇ ਚਲਾ ਗਿਆ ਸੀ ਹੁਣ ਉਹ ਮੇਰੇ ਢਿੱਡ ਵਿਚ ਤਰਲੋ ਮੱਛੀ ਹੋ ਰਿਹਾ ਹੈ ।

ਤੇ ਕਹਾਣੀਕਾਰ ਸਿੱਟਾ ਕੱਢਦਾ ਹੈ :

> ਇਹ ਇਕ ਸੱਚ ਹੈ । ਜੋ ਹਰ ਸਦੀ ਵਿਚ ਫਾਹੇ ਲੱਗਦਾ ਹੈ ! ਇਨਸਾਫ਼ ਦੀ ਖ਼ਾਤਿਰ ਚੀਕਦਾ, ਕੁਰਲਾਉਂਦਾ ਹੈ ਤੇ ਫੇਰ ਲੁੜ੍ਹਕ ਜਾਂਦਾ ਹੈ। ਸੱਚ ਚੁਰਾਹੇ ਵਿਚ ਨਹੀਂ ਸਗੋਂ ਘਰ ਦੀਆਂ ਚਾਰ ਦੀਵਾਰੀਆਂ ਵਿਚ ਦਮ ਘੁਟ ਕੇ ਮਰਦਾ ਹੈ। ਚੌਰਾਹੇ ਵਿਚ ਤਾਂ ਕੇਵਲ ਵਿਖਾਵਾ ਹੁੰਦਾ ਹੈ ।

ਇੰਜ ਹੋਰ ਵੀ ਕਈ ਕਹਾਣੀਆਂ ਵਿਚ ਭੰਡਾਰੀ ਅਖ਼ੀਰ ਤੇ ਕੁਝ ਦਾਰਸ਼ਨਿਕ ਫ਼ਿਕਰੇ ਲਿਖ ਜਾਂਦਾ ਹੈ ਜੋ ਆਪਣੇ ਆਪ ਵਿਚ ਬਹੁਤ ਮਾਰਮਿਕ ਤੇ ਅਰਥ ਭਰਪੂਰ ਹੁੰਦੇ ਹਨ ਪਰ ਕੱਥ ਨਾਲ ਮੇਚ ਨਹੀਂ ਖਾਂਦੇ ।

'ਲੱਛਮੀ' ਵਿਚਲਾ ਮਾੜਾ ਸਿੰਘ ਫੌਜੀ, 'ਵਿਸ਼ਵਾਸ ਹੋ ਜਾਣ ਤੋਂ ਪਿੱਛੋਂ' ਦਾ ਸ਼ਿਵਪ੍ਰਸਾਦ ਮਿੱਡਾ, 'ਗਿਲਾ' ਦੇ ਬੰਤੂ ਤੇ ਚੰਨਣ, 'ਨਵਾਂ ਦਿਲ' ਦਾ ਪੰਨਾ ਲਾਲ ਖੇੜਾ ਆਦਿ ਅਜਿਹੇ ਮਰਦ ਹਨ ਜੋ ਜਾਂ ਤਾਂ ਔਰਤਾਂ ਦੀ ਖਰੀਦੋ ਫਰੋਖ਼ਤ ਕਰਦੇ ਹਨ ਤੇ ਜਾਂ ਦਾਰੂ ਪੀ ਕੇ ਉਨ੍ਹਾਂ ਦੇ ਮੌਰ ਭੰਨਦੇ ਹਨ। ਔਰਤ ਤਿੰਨ ਤਿੰਨ ਥਾਈਂ ਵਿਕਦੀ ਹੈ ਜਾਂ ਚਾਰ ਚਾਰ ਭਰਾਵਾਂ ਦਾ 'ਕੰਮ' ਸਾਰਦੀ ਹੈ। ਕਿਤੇ ਉਧਲ ਜਾਂਦੀ ਹੈ ਕਿਤੇ ਉਧਾਲੀ ਜਾਂਦੀ ਹੈ। ਸਭ ਕੁਝ ਸਹਿਣ ਕਰਦੀ ਹੋਈ ਵੀ ਔਰਤ ਵਫ਼ਾਦਾਰ ਹੈ। ਮਾੜਾ ਸਿੰਘ ਨੂੰ ਨਾਮਰਦ ਕਹਿਣ ਵਾਲੀ ਲੱਛਮੀ ਕਾਕਾ ਸਿੰਘ ਦਾ ਖ਼ੂਨ ਕਰ ਦੇਂਦੀ ਹੈ। 'ਤਾਰੋ ਨੂੰ ਕੁੱਟ ਲਿਆ ਜਾਂ ਫਿਰ ਕੰਧ ਨੂੰ ਛਿਤਰ ਮਾਰ ਲਏ' ਕਹਿਣ ਵਾਲੀ ਤਾਰੋ ਚੰਨਣ ਨੂੰ ਕੇਸਾਂ ਤੋਂ ਫੜ ਕੇ ਘੜੀਸਦੀ ਬਾਹਰ ਲੈ ਜਾਂਦੀ ਹੈ ।

ਕਈ ਵਾਰ ਲੇਖਕ ਦੀ ਕੋਈ ਖ਼ੂਬੀ ਹੀ ਉਸਦਾ ਐਬ ਵੀ ਬਣ ਜਾਂਦੀ ਹੈ। ਸਹਿਜ ਸੁਭਾ-ਵਿਕਤਾ ਇਨ੍ਹਾਂ ਕਹਾਣੀਆਂ ਦੀ ਖ਼ੂਬੀ ਹੈ ਪਰ ਭੰਡਾਰੀ ਕਈ ਵਾਰੀ ਮੁੱਖ ਘਟਨਾ ਨੂੰ ਵਿਚੇ ਛੱਡਕੇ ਹੋਰ ਹੀ ਕਹਾਣੀਆਂ ਦੇ ਮੋਹ ਵਿਚ ਪੈ ਜਾਂਦਾ ਹੈ ਜਾਂ ਕਿਤੇ ਕਿਤੇ ਲੋੜ ਤੋਂ ਜ਼ਿਆਦਾ ਆਲਾ ਦੁਆਲਾ ਚਿਤਰ ਜਾਂਦਾ ਹੈ, ਜਿਸ ਨਾਲ ਕਹਾਣੀ ਦੀ ਚਾਲ ਵਿਚ ਢਿੱਲ ਮੱਠ ਆ ਜਾਂਦੀ ਹੈ।

ਭੰਡਾਰੀ ਦੀਆਂ ਕਹਾਣੀਆਂ ਦਾ ਆਰੰਭ ਜਿੰਨਾ ਵਧੀਆ ਹੁੰਦਾ ਹੈ ਅਤੇ ਜਿਸ ਮਿੱਠੀ ਸ਼ੈਲੀ ਵਿਚ ਉਹ ਤਾਣਾ ਪੇਟਾ ਬੁਣਦਾ ਹੈ, ਅੰਤ ਉਨਾ ਪ੍ਰਭਾਵਸ਼ਾਲੀ ਨਹੀਂ ਹੁੰਦਾ। ਡਰਪੋਕ ਤੇ ਖੱਸੀ ਕਲਰਕ ਸ਼ਿਵਚਰਨ ਇਕੋ ਘਟਨਾ ਨਾਲ ਇਨਕਲਾਬੀ ਬਣ ਜਾਂਦਾ ਹੈ, ਸ਼ਿਵ ਪ੍ਰਸ਼ਾਦ ਮਿੱਡਾ ਦਾ ਹਿਰਦੇ-ਪਰਿਵਰਤਨ ਨਰਸ ਦੇ ਇਕੋ ਫ਼ਿਕਰੇ ਨਾਲ ਹੋ ਜਾਂਦਾ ਹੈ। ਉਹ ਸਮੱਸਿਆ ਨੂੰ ਸੁਝਾਅ ਦੇ ਸਹਾਰੇ ਨਹੀਂ ਛੱਡਦਾ ਸਗੋਂ ਹੱਲ ਦੇਣ ਦਾ ਯਤਨ ਕਰਦਾ ਹੈ। ਇਹੋ ਹਮਾਰਾ ਜੀਵਣਾ ਵਾਲੀ ਔਰਤ ਅਤੇ 'ਕਲੱਰਕ ਦੀ ਮੌਤ' ਵਾਲਾ ਬਾਬੂ ਮੋਹਨ ਭੰਡਾਰੀ ਦੀ ਸੋਚ ਵਿਚ ਬੁਰੀ ਤਰ੍ਹਾਂ ਵਸ ਗਏ ਲੱਗਦੇ ਹਨ ।

'ਸਿਉਨੇ ਦਾ ਮਿਰਗ' ਇਕ ਆਲੋਚਕ ਤੇ ਵਿਅੰਗ ਹੈ ਜੋ ਖ਼ੁਦ ਨੂੰ ਏਨਾ ਸਮਰੱਥ ਸਮਝਦਾ ਹੈ ਕਿ ਉਹ ਕਿਸੇ ਲੇਖਕ ਨੂੰ ਅਮਰ ਕਰ ਸਕਦਾ ਹੈ—"ਤੁਸੀਂ ਨਵੇਂ ਲੇਖਕ ਦਿਨ ਭਰ ਕਲਰਕੀਆਂ ਤੇ

ਮਾਸਟਰੀਆਂ ਕਰਦੇ ਓ ਤੇ ਰਾਤ ਨੂੰ ਸਮਾਂ ਕਢ ਕੇ ਪਤਾ ਨਹੀਂ ਕੀ ਕੀ ਲਿਖਦੇ ਰਹਿੰਦੇ ਓ । ਤੈਨੂੰ ਅਮਰ ਕਰ ਸਕਦਾ ਹਾਂ—

ਇਸ ਵਿਚਾਰ ਚਰਚਾ ਦਾ ਅਰਥ ਇਹ ਬਿਲਕੁਲ ਨਹੀਂ ਕਿ ਇਹ ਕਹਾਣੀਆਂ ਹੀਣੀਆਂ ਹਨ । ਸਗੋਂ ਭੰਡਾਰੀ ਵਰਗੇ ਚੰਗੇ ਤੇ ਸੁਲਝੇ ਹੋਏ ਲੇਖਕ ਨੂੰ ਏਨੀ ਕੁ ਲਾਪਰਵਾਹੀ ਵੀ ਮੁਆਫ਼ ਨਹੀਂ ਕੀਤੀ ਜਾ ਸਕਦੀ । ਭੰਡਾਰੀ ਦੀ ਥਾਂ ਪੰਜਾਬੀ ਦੇ ਲੋਕ-ਪ੍ਰਿਯ ਅਤੇ ਪ੍ਰਵਾਨਿਤ ਕਹਾਣੀਕਾਰਾਂ ਵਿਚ ਹੈ ਅਤੇ ਮੈਨੂੰ ਇਹ ਕਹਿਣ ਵਿਚ ਵੀ ਕੋਈ ਹਿਚਕਚਾਹਟ ਨਹੀਂ ਕਿ 'ਦੋਸ਼ੀ', 'ਵਿਸ਼ਵਾਸ ਹੋ ਜਾਣ ਤੋਂ ਪਿੱਛੋਂ', 'ਬਾਬੂ ਮਾਇਆ ਦਾਸ' ਅਤੇ 'ਦੂਜੀ ਮੌਤ' ਵਰਗੀਆਂ ਉੱਤਮ ਤੇ ਸਫ਼ਲ ਕਹਾਣੀਆਂ ਅਜੇ ਪੰਜਾਬੀ ਸਾਹਿਤ ਵਿਚ ਮੁਸ਼ਕਿਲ ਨਾਲ ਹੀ ਲੱਭਦੀਆਂ ਹਨ । ਉਹ ਸਾਧਾਰਣ ਜਹੀ ਗੱਲ ਅਤੇ ਅਣਗੌਲੇ ਜਿਹੇ ਪਾਤਰਾਂ ਨੂੰ ਏਨੀ ਮੌਲਿਕਤਾ ਅਤੇ ਬਰੀਕੀ ਨਾਲ ਚਿਤਰਦਾ ਹੈ ਕਿ ਪਾਠਕ ਗੁਆਚ ਜਾਂਦਾ ਹੈ । ਲੇਖਕ ਜਿੱਥੇ ਉਲਾਰ ਲਗਦਾ ਹੈ ਓਥੇ ਉਸਦੀ ਸ਼ਿੱਦਤ ਸਲਾਹੁਣ ਯੋਗ ਹੁੰਦੀ ਹੈ ਅਤੇ ਜਿੱਥੇ ਉਹ ਬੇਲੋੜਾ ਵਿਸਥਾਰ ਦੇ ਰਿਹਾ ਹੁੰਦਾ ਹੈ ਓਥੇ ਕਵਿਤਾ ਵਾਲਾ ਪ੍ਰਭਾਵ ਪੈਦਾ ਹੁੰਦਾ ਹੈ । ਉਂਜ ਜੇ 'ਗਿਲਾ' ਕਹਾਣੀ ਦਾ ਪਹਿਲਾ ਪੈਰਾ ਅਤੇ 'ਮਿੱਟੀ ਦੇ ਘਰ' ਦੇ ਪਹਿਲੇ ਦੋ ਪੈਰੇ ਨਾ ਵੀ ਲਿਖੇ ਜਾਂਦੇ ਤਾਂ ਕਹਾਣੀਆਂ ਦੀ ਬਣਤਰ ਵਿਚ ਕੋਈ ਫ਼ਰਕ ਨਹੀਂ ਸੀ ਪੈਣਾ ।

ਇਹ ਭੰਡਾਰੀ ਦਾ ਤੀਸਰੀ ਕਹਾਣੀ ਸੰਗ੍ਰਹਿ ਹੈ । ਪਹਿਲੇ ਦੋ ਸੰਗ੍ਰਿਹਾਂ (ਤਿਲਚੌਲੀ ਤੇ ਮਨੁੱਖ ਦੀ ਪੈੜ) ਨਾਲ ਉਹ ਚੰਗੀ ਵਾਹ ਵਾਹ ਖੱਟ ਚੁਕਾ ਹੈ । ਕੇ ਵੰਕਟ ਰਾਓ, ਤਾਇਆਂ ਮੈਂਗਲ, ਮਟਕਣ ਲਾਲ ਖੋਜਾ, ਡੁੱਡਾ ਬਸੰਤਾ ਵਰਗੇ ਸਜੀਵ ਪਾਤਰ ਸਾਡੀ ਸਮ੍ਰਿਤੀ ਵਿਚ ਹਨ । 'ਕਾਠ ਦੀ ਲੱਤ' ਸੰਗ੍ਰਹਿ ਵਿਚ ਦਿੱਤੀਆਂ ਕਹਾਣੀਆਂ ਨਾਲ ਉਹ ਇਕ ਲਗਾਤਾਰ ਵਿਕਾਸ ਸ਼ੀਲ ਕਹਾਣੀਕਾਰ ਹੋਣ ਦਾ ਸਬੂਤ ਦੇਂਦਾ ਹੈ । ਮਾਲਵੇ ਦੇ ਦਿਹਾਤੀ ਪਾਤਰ ਅਤੇ ਸ਼ਹਿਰਾਂ ਦੇ ਨੌਕਰੀ ਪੇਸ਼ਾ ਬਾਬੂ ਉਸਦੀ ਜ਼ਿੰਦਗੀ ਨਾਲ ਨੇੜੇ ਦਾ ਵਾਸਤਾ ਰੱਖਦੇ ਹਨ । ਔਰਤ ਦਾ ਆਦਰਸ਼ਕ ਚਿੱਤਰ ਉਹਦੇ ਮਨ ਵਿਚ ਹੈ ਅਤੇ ਮਰਦ ਦੀਆਂ ਮਜਬੂਰੀਆਂ ਨਾਲ ਸਹਿਮਤ ਹੁੰਦਾ ਹੋਇਆ ਵੀ ਉਹ ਉਸਦੇ ਕਿਰਦਾਰ ਨਾਲ ਹਮਦਰਦੀ ਵਾਲਾ ਰਿਸ਼ਤਾ ਨਹੀਂ ਰੱਖਦਾ । ਉਹ ਜ਼ਿੰਦਗੀ ਵਿਚ ਤਬਦੀਲੀ ਦਾ ਹਾਮੀ ਹੈ, ਸੂਖਮ ਭਾਵਨਾਵਾਂ ਅਤੇ ਖ਼ੂਬਸੂਰਤੀ ਦਾ ਕਦਰਦਾਨ ਹੈ, ਸਮਾਜਕ ਕੁਰੀਤੀਆਂ ਨੂੰ ਨਫ਼ਰਤ ਕਰਦਾ ਹੈ, ਉਸਦੀ ਪੂਰੀ ਕੋਸ਼ਿਸ਼ ਹੈ ਕਿ ਮਨੁੱਖ ਨੂੰ ਜੀਵਨ ਦੇ ਆਸ਼ਾਵਾਦੀ ਅਤੇ ਉਸਾਰੂ ਪੱਖ ਵਲ ਪਰੇਰੇ । ਭਾਵਨਾ ਉੱਤਮ ਹੈ । ਸ਼ੈਲੀ ਮੌਲਿਕ ਹੈ । ਇਹੋ ਕਾਰਨ ਹੈ ਕਿ ਪਹਿਲੀ ਨਜ਼ਰੇ ਉਸ ਦੀਆਂ ਕਹਾਣੀਆਂ ਵਿਚ ਕੋਈ ਛਿਦਰ ਨਹੀਂ ਦਿਸਦਾ ।

ਇਨ੍ਹਾਂ ਕਹਾਣੀਆਂ ਦਾ ਗੰਭੀਰ ਅਧਿਐਨ ਇਹ ਦੱਸੇਗਾ ਕਿ ਉਸਦੇ ਪਾਤਰ ਆਪਣੀ ਪਛਾਣ ਦੇ ਸਫ਼ਰ ਤੇ ਚੜ੍ਹੇ ਹੋਏ ਹਨ । ਦੋਸ਼ੀ ਦਾ ਮੁੱਖਪਾਤਰ ਕਹਿੰਦਾ ਹੈ :

> ਮੈਂ ਸੜਕ ਉਤੇ ਮਰਨਾ ਪਸੰਦ ਕਰਦਾ ਹਾਂ । ਹਨੇਰੇ 'ਚ ਮੇਰੀ ਲਾਸ਼ ਪਈ ਹੋਵੇ । ਲੋਕ ਮੇਰੇ ਮੂੰਹ ਉਤੇ ਬੈਟਰੀਆਂ ਦਾ ਚਾਨਣ ਸੁੱਟਣ ਤੇ ਪਛਾਨਣ ਦੀ ਕੋਸ਼ਿਸ਼ ਕਰਨ । .. ਮਰਨ ਤੋਂ ਪਿੱਛੋਂ ਤਾਂ ਪਛਾਨਣਗੇ ਹੀ ਨਾ ।

ਵਿਸ਼ਿਆਂ ਦੀ ਨਰੋਈ ਚੋਣ ਅਤੇ ਉਨ੍ਹਾਂ ਦਾ ਈਮਾਨਦਾਰਾਨਾ ਨਿਭਾਅ ਪਾਠਕ ਨੂੰ ਕੀਲਣ ਦੀ ਸਮਰੱਥਾ ਰੱਖਦਾ ਹੈ । ਆਪਣੇ ਸਮਕਾਲੀਆਂ ਵਿਚ ਉਸਦਾ ਕੱਦ ਕਾਫ਼ੀ ਉੱਚਾ ਹੈ । ਉਹ ਘੱਟ ਲਿਖਣ ਵਾਲਾ ਵਧੀਆ ਕਹਾਣੀਕਾਰ ਹੈ । ਮੈਂ ਉਸਦਾ ਆਲੋਚਕ ਨਹੀਂ, ਪਾਠਕ ਹਾਂ । **ਭੂਸ਼ਨ**

## ਸੜਕ ਵਰਗਾ ਮਨੁੱਖ

''ਸੜਕ ਵਰਗਾ ਮਨੁੱਖ'' ਵਰਿਆਮ ਅਸਰ ਦਾ ਤੀਸਰਾ ਕਾਵਿ-ਸੰਗ੍ਰਹਿ ਹੈ। ਇਸ ਤੋਂ ਪਹਿਲਾਂ ਉਸ ਦੇ ਦੋ ਕਾਵਿ-ਸੰਗ੍ਰਹਿ 'ਸ਼ੀਸ਼ੇ ਦੀ ਕੰਧ' ਤੇ 'ਸੱਪਾਂ ਦੇ ਰੰਗ' ਛਪ ਚੁੱਕੇ ਹਨ। ਸ਼ੈਲੀ ਪੱਖੋਂ ਅਸਰ ਹੁਣ ਲਗ-ਪਗ ਆਪਣਾ ਇਕ ਵਿਸ਼ੇਸ਼ ਰੰਗ ਅਪਨਾ ਚੁੱਕਾ ਹੈ। ਅਸਰ ਨੇ ਭਾਵੇਂ ਅਪਣੀਆਂ ਨਵੀਆਂ (ਰਿਸਾਲਿਆਂ ਵਿਚ ਛਪੀਆਂ) ਕਵਿਤਾਵਾਂ ਵਿਚ ਨਕਸਲਵਾਦੀ ਕਵੀਆਂ ਨਾਲ ਸੁਰ ਰਲਾਉਣ ਦੀ ਕੋਸ਼ਿਸ਼ ਕੀਤੀ ਹੈ ਤੇ ਕਾਲਪਨਿਕ ਇਨਕਲਾਬੀ ਹਾਲਾਤ ਦੇ ਸੁਹਲੇ ਗਾਏ ਹਨ, ਪਰ ਪਤਾ ਨਹੀਂ ਉਸ ਨੇ ਇਸ ਹੱਥਲੀ ਪੁਸਤਕ ਵਿਚ ਜਾਣ ਬੁਝ ਕੇ ਕਿਉਂ ਇਸ ਰੰਗ ਦੀ ਕੋਈ ਕਵਿਤਾ ਸ਼ਾਮਲ ਨਹੀਂ ਕੀਤੀ।

ਨਵੇਂ ਲੇਖਕ ਆਮ ਕਰਕੇ ਆਪਣੀਆਂ ਪੁਸਤਕਾਂ ਕਿਸੇ ਆਪਣੇ ਤੋਂ ਵੱਡੇ ਅਥਵਾ ਪ੍ਰਸਿੱਧ ਲੇਖਕ ਦੀ ਭੂਮਿਕਾ ਨਾਲ ਪੇਸ਼ ਕਰਦੇ ਹਨ। ਇਹ ਭੂਮਕਈਏ ਵੀ ਲੇਖਕ ਦੇ ਦੋਸਤਾਂ ਦੇ ਦਾਇਰੇ 'ਚੋਂ ਹੀ ਹੁੰਦੇ ਹਨ। ਜੇ ਦੋਸਤ ਨਾ ਵੀ ਹੋਣ ਤਾਂ ਇਕੋ ਝੁਕਾ ਦੇ ਪ੍ਰਤਿਨਿਧ ਜ਼ਰੂਰ ਹੁੰਦੇ ਹਨ, ਵਰਿਆਮ ਦੀ ਪੁਸਤਕ ਦੇ ਆਰੰਭ ਵਿਚ ਸ਼੍ਰੀਮਤੀ ਅੰਮ੍ਰਿਤਾ ਪ੍ਰੀਤਮ, ਡਾ: ਹਰਿਭਜਨ ਸਿੰਘ ਤੇ ਡਾ: ਜਸਬੀਰ ਸਿੰਘ ਆਹਲੂਵਾਲੀਏ ਨੇ ਅਸਰ ਦੀ ਕਵਿਤਾ ਬਾਰੇ ਸੰਖੇਪ ਰਾਵਾਂ ਦਿੱਤੀਆਂ ਹਨ, ਜਿਹਨਾਂ ਵਿਚ ਅਸਰ ਦੀ ਕਵਿਤਾ ਵਿਚਲੀ ਮੁੱਖ ਪ੍ਰਵਿਰਤੀ, ਬਿੰਬਾਂ ਤੇ ਪ੍ਰਤੀਕਾਂ ਦੀ ਸਿਫਤ ਕੀਤੀ ਗਈ ਹੈ।

ਹਕੀਕਤ ਕੀ ਹੈ ? ਅਸਲੀਅਤ ਇਹ ਹੈ ਕਿ ਇਹ ਆਲੋਚਕ ਕਵੀ ਨਾਲ ਚਲਾਕੀ ਕਰਕੇ ਉਸ ਨੂੰ ਪੁੱਠੇ ਰਸਤੇ ਪਾਉਣਾ ਚਾਹੁੰਦੇ ਹਨ। ਅੱਜ ਦੀ ਸਾਹਿਤਕ ਧਾਰਾ ਵਿਚ ਇਹਨਾਂ ਆਲੋਚਕਾਂ ਅਥਵਾ ਲੇਖਕਾਂ ਦਾ ਰੋਲ ਪ੍ਰਗਤਿਵਾਦ ਦੇ ਵਿਰੋਧੀ ਤੇ ਉਲਾਰ ਰੁਚੀਆਂ ਨੂੰ ਸ਼ਹਿ ਦੇਣ ਵਾਲਾ ਹੈ। ਉਹ ਨਹੀਂ ਚਾਹੁੰਦੇ ਕਿ ਵਰਿਆਮ ਅਸਰ ਪੂੰਜੀਵਾਦੀ ਪ੍ਰਬੰਧ ਅਧੀਨ ਜ਼ਿੰਦਗੀ ਦੀਆਂ ਤਲਖ ਤੇ ਕੌੜੀਆਂ ਹਕੀਕਤਾਂ ਨੂੰ ਕਵਿਤਾ ਰਾਹੀਂ ਕਾਵਿਕ-ਰੂਪ ਦੇਣ ਦੇ ਉਚੇ ਤੇ ਸੁੱਚੇ ਮਾਰਗ ਉਤੇ ਤੁਰ ਪਵੇ। ਉਹਨਾਂ ਦੀ ਕੋਸ਼ਿਸ਼ ਹੈ ਕਿ ਉਠਦੇ ਹੋਣਹਾਰ ਕਵੀ ਨੂੰ ਵੱਧ ਤੋਂ ਵੱਧ ਭੰਬਲ-ਭੂਸਿਆਂ 'ਚ ਪਾ ਕੇ ਗੁਮਰਾਹ ਕੀਤਾ ਜਾਵੇ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਵਰਿਆਮ ਅਸਰ ਬੜਾ ਸੰਵੇਦਨ-ਸ਼ੀਲ ਤੇ ਤਿੱਖੀ ਕਲਪਣਾ ਦਾ ਮਾਲਕ ਹੈ। ਉਹ ਬਿੰਬਾਂ ਤੇ ਪ੍ਰਤੀਕਾਂ ਦਾ ਸਿਰਜਣਹਾਰਾ ਹੈ। ਪਰ ਮੇਰਾ ਇਤਰਾਜ਼ ਏਨਾ ਹੈ ਕਿ ਉਸ ਦੇ ਬਿੰਬ ਤੇ ਪ੍ਰਤੀਕ ਸਮਾਜ ਲਈ ਸ਼ਕਤੀ-ਸ਼ਾਲੀ, ਸਾਰਥਕ ਤੇ ਉਸਾਰੂ ਵਿਚਾਰਾਂ ਨੂੰ ਪ੍ਰਗਟਾਉਣ ਦਾ ਵਸੀਲਾ ਨਹੀਂ ਬਣਦੇ। ਉਹ ਏਨੇ ਸ਼ਕਤੀਸ਼ਾਲੀ ਹਥਿਆਰਾਂ (ਬਿੰਬਾਂ, ਪ੍ਰਤੀਕਾਂ) ਕੋਲੋਂ ਕੋਈ ਲਾਹੇਵੰਦ ਕੰਮ ਨਹੀਂ ਲੈਂਦਾ। ਬਿੰਬ ਤੇ ਪ੍ਰਤੀਕ ਕਵੀ ਦੇ ਵਿਚਾਰਾਂ ਨੂੰ ਪਾਠਕਾਂ ਤਕ ਪਹੁੰਚਾਣ ਦੇ ਪ੍ਰਭਾਵਸ਼ਾਲੀ ਸ਼ਸਤਰ ਹਨ। ਇਹ ਆਪਣੇ ਆਪ ਵਿਚ ਕੁਝ ਵੀ ਨਹੀਂ। ਜੇ ਕਵੀ ਨੇ ਆਪਣੇ ਨਵੇਂ ਸਿਰਜੇ ਬਿੰਬ ਰਾਹੀਂ ਕੋਈ ਸਾਰਥਕ ਗੱਲ ਨਹੀਂ ਕਹਿਣੀ ਤਾਂ ਇਹ ਬਿੰਬ ਉਲਟਾ ਸਮਾਜੀ ਹਕੀਕਤਾਂ ਤੋਂ ਭੱਜਣ ਦਾ, ਅਪਸਾਰ ਦਾ ਬਹਾਨਾ ਅਥਵਾ ਉਹਲਾ ਬਣ ਜਾਂਦੇ ਹਨ। ਵਰਿਆਮ ਅਸਰ ਨੂੰ ਵੀ ਇਸ ਗੱਲ ਦਾ ਹਲਕਾ ਹਲਕਾ ਅਹਿਸਾਸ ਹੈ ਕਿ ਉਸ ਦੀ ਕਹੀ ਗੱਲ ਲੋਕਾਂ ਅਥਵਾ ਪਾਠਕਾਂ ਉਤੇ ਮਨ-ਚਾਹਿਆ ਪ੍ਰਭਾਵ ਨਹੀਂ ਪਾ ਰਹੀ। ਉਹ ਕਹਿੰਦਾ ਹੈ :

ਤੁਸੀਂ ਤਾਂ ਗੀਤਾਂ ਨੂੰ ਸਮਝਣ ਦਾ ਯਤਨ ਕਰੋ !
ਤੁਸੀਂ ਤਾਂ ਮੇਰੀ ਹੀ ਮਿੱਟੀ ਦੇ ਬਾਸ਼ਿੰਦੇ ਹੋ !
ਤੁਸੀਂ ਵੀ ਗੀਤਾਂ ਨੂੰ ਸੁਣ ਕੇ ਜੇ
ਮੇਰੇ ਮੂੰਹ ਵਲ ਨਜ਼ਰਾਂ ਗੱਡ ਕੇ ਤੱਕੋ
ਮੈਂ ਕਿਧਰ ਜਾਵਾਂਗਾ ?
ਗੀਤਾਂ ਦਾ ਮਤਲਬ ਮੈਂ ਕਿੰਨੀ ਕੁ ਵਾਰੀ ਸਮਝਾਵਾਂਗਾ ।
ਤੁਸੀਂ ਤਾਂ ਮੇਰੀ ਹੀ ਮਿੱਟੀ ਦੇ ਬਾਸ਼ਿੰਦੇ ਹੋ ।

ਸਾਰੇ ਸੰਗ੍ਰਹਿ ਵਿਚ ਦੋ ਚਾਰ ਹੀ (ਦੇਅ, ਫੁੱਲ ਦੀ ਮੌਤ, ਨਵਾਂ ਸਾਲ, ਪਹਿਚਾਣ ਆਦਿ) ਅਜਿਹੀਆਂ ਕਵਿਤਾਵਾਂ ਹਨ, ਜਿਹੜੀਆਂ, ਪ੍ਰਤੀਕਾਂ ਤੇ ਬਿੰਬਾਂ ਦੀ ਸਹਾਇਤਾ ਨਾਲ ਥੋੜੀ ਜਿਹੀ ਸਮਾਜਕ ਰੰਗਣ ਦੀ ਝਲਕ ਦਿੰਦੀਆਂ ਹਨ । ਵਰਿਆਮ ਕੋਲ ਕਲਾ ਹੈ, ਸ਼ੈਲੀ ਹੈ, ਸਲੀਕਾ ਹੈ ਪਰ ਕਹਿਣ ਲਈ ਸਾਰਥਕ ਗੱਲ ਨਹੀਂ । ਜੇ ਉਹ ਲੋਕਾਂ ਦੀ ਗੱਲ ਸੰਭਵ ਹੱਦ ਤਕ ਕਲਾਤਮਕ ਸੰਪੂਰਣਤਾ ਨਾਲ ਕਹੇਗਾ ਤਾਂ ਉਸ ਨੂੰ ਇਹ ਕਦੀ ਸ਼ਕਾਇਤ ਨਹੀਂ ਹੋਵੇਗੀ ਕਿ ਲੋਕ ਅਥਵਾ ਪਾਠਕ ਉਸ ਦੀ ਗੱਲ ਨੂੰ ਸਮਝਦੇ ਨਹੀਂ ।

ਇਸ ਪੁਸਤਕ ਵਿਚ ਪੰਝੀ ਮਿੰਨੀ ਕਵਿਤਾਵਾਂ ਤੇ ਛੇ ਗਜ਼ਲਾਂ ਵੀ ਸ਼ਾਮਲ ਹਨ । ਇਹਨਾਂ ਮਿੰਨੀ ਕਵਿਤਾਵਾਂ ਦੇ ਆਰੰਭ ਵਿਚ ਕਵੀ ਨੇ ਇਕ ਟਿਪਣੀ ਦਿਤੀ ਹੈ । "ਇਹ ਪੰਝੀ ਕਵਿਤਾਵਾਂ, ਮੈਂ ਉਹਨਾਂ ਨੂੰ ਸਮਰਪਣ ਨਹੀਂ ਕਰਦਾ ਜਿਹੜੇ ਅਲਪ ਬੁਧੀ, ਸੰਕੀਰਣ ਆਲੋਚਨਾ ਤੇ ਰੀਂਗਦੀ ਚੇਤਨਾ ਦੇ ਪ੍ਰਤੀਬਧ ਹਨ ।" ਮੈਨੂੰ ਡਰ ਹੈ ਕਿ ਕਵੀ ਮੇਰੇ ਉਤੇ ਵੀ ਇਹੋ ਦੂਸ਼ਣ ਨਾ ਲਾ ਦੇਵੇ ਇਸ ਲਈ ਮੈਂ ਕੁਝ ਕਵਿਤਾਵਾਂ ਨਮੂਨੇ ਵਜੋਂ ਦੇ ਰਿਹਾ ਹਾਂ ਤਾਕਿ ਪਾਠਕ ਆਪ ਹੀ ਨਿਰਣਾ ਕਰ ਸਕਣ :

ਬੁਤ-ਸ਼ਿਕਨ ਦੇ ਢਿੱਡ ਵਿਚ ਵੜ ਗਿਆ ਸੂਰ, ਸੂਰ ਦੇ ਢਿੱਡ ਵਿਚ ਗਾਂ
ਕਿੰਨੀ ਵੱਡੀ ਛਾਂ, ਨਾ ਤਿਲੀਅਰ ਨਾ ਕਾਂ
ਹਨੂੰਮਾਨ ਦੀ ਪੂਛਲ ਫੜ ਕੇ, ਹੋਣ ਦਰਿਆਉਂ ਪਾਰ
ਮੇਰੇ ਯਾਰ, ਮਾਰਨ ਲਲਕਾਰ
ਹੱਥ ਵਿਚ ਤੇਜ਼ ਕਟਾਰ : ਲੱਕੜ ਦਾ ਹਥਿਆਰ
ਜੈ ਜੈ ਕਾਰ – ਜੈ ਜੈ ਕਾਰ, ਸਜੇ ਦਰਬਾਰ ।

ਗ਼ਜ਼ਲਾਂ ਦੇ ਸਾਰੇ ਸ਼ਿਅਰਾਂ ਵਿਚ ਵੀ ਇਹੀ ਗੱਲ ਹੈ । ਨਿਰੀ ਬੰਦਸ਼, ਛੰਦ ਦੀ ਪਕਿਆਈ ਹੀ ਕਾਫੀ ਨਹੀਂ । ਇਹਨਾਂ ਕਵਿਤਾਵਾਂ ਨੂੰ ਪੜ੍ਹ ਕੇ ਮੇਰਾ ਇਹ ਵਿਸ਼ਵਾਸ਼ ਹੋਰ ਪੱਕਾ ਹੋ ਜਾਂਦਾ ਹੈ ਕਿ ਭਾਵੇਂ ਕਿਸੇ ਕੋਲ ਛੰਦਾਂ ਜਾਂ ਸ਼ਬਦਾਂ ਦੀ ਕਿੰਨੀ ਹੀ ਜਾਦੂਗਰੀ ਕਿਉਂ ਨਾ ਹੋਵੇ, ਜੇ ਉਸ ਕਵੀ ਕੋਲ ਕੋਈ ਸਪੱਸ਼ਟ ਸਮਾਜਕ ਸੋਚ ਨਹੀਂ ਤਾਂ ਉਸ ਦੀ ਕਵਿਤਾ ਕਿਸੇ ਨੂੰ ਵੀ ਕੋਈ ਰਸ, ਸੂਝ ਅਥਵਾ ਆਨੰਦ ਨਹੀਂ ਦੇ ਸਕਦੀ । ਚੰਗੀ ਗੱਲ ਹੋਵੇ ਜੇ ਵਰਿਆਮ ਅਸਰ ਉਹਨਾਂ ਮਸਲਿਆਂ ਨੂੰ ਸਾਹਿਤ ਦਾ ਰੂਪ ਦੇਣ ਦਾ ਪ੍ਰਯਤਨ ਕਰੇ ਜਿਹੜੇ ਮਸਲੇ ਕਿ ਰੋਜ਼ ਦਿਹਾੜੀ ਸਾਡੇ ਸਾਹਮਣੇ ਹਲ ਹੋਣ ਲਈ ਆ ਖਲੋਂਦੇ ਹਨ, ਜਿਹੜੇ ਰੋਜ਼ ਸਾਡੀ ਚੇਤਨਾ ਨੂੰ ਝੰਜੋੜਦੇ ਹਨ, ਜਿਹਨਾਂ ਬਾਰੇ ਰੋਜ਼ ਅਸੀਂ ਘਰ ਵਿਚ, ਬਾਜ਼ਾਰ ਤੇ ਦਫਤਰ ਵਿਚ ਗੱਲਾਂ ਕਰ ਕਹ ਕੇ ਦੁਖੀ ਜਾਂ ਕਰੋਧਿਤ ਹੁੰਦੇ ਰਹਿੰਦੇ ਹਾਂ ।

**ਹਰਭਜਨ ਸਿੰਘ ਹੁੰਦਲ**



**ਸਿਰਜਣਾ**

ਪਿਆਰੇ ਰਘਬੀਰ,

ਪਿਛਲੇ ਪਰਚੇ ਵਿਚ ਹਰਿਭਜਨ ਹਲਵਾਰਵੀ ਨੇ ਸਿਰਜਣਾ ਦੀ ਅੱਜੋਕੀ ਕਾਰਗੁਜ਼ਾਰੀ ਨਾਲ ਨਾ ਪਸੰਦੀਦਗੀ ਦਾ ਪ੍ਰਗਟਾਵਾ ਕਰਦਿਆਂ ਸਾਹਿਤ ਸੰਬਧੀ ਤੇ ਖਾਸ ਕਰਕੇ ਲੋਕ ਪੱਖੀ ਸਾਹਿਤ ਸੰਬੰਧੀ ਕਈ ਬੁਨਿਆਦੀ ਨੁਕਤੇ ਮੁੜ ਉਧੇੜਨ ਦਾ ਯਤਨ ਕੀਤਾ ਹੈ। ਇਹ ਨੁਕਤੇ ਨਿਰੋਲ ਸਾਹਿਤਕ ਨਾ ਹੋਕੇ ਵਿਚਾਰਧਾਰਾ ਤੇ ਸਾਹਿਤ ਸੰਬੰਧੀ ਮਾਰਕਸੀ ਲੈਨਿਨੀ ਪਹੁੰਚ ਨਾਲ ਸੰਬੰਧ ਰਖਦੇ ਹਨ।

ਮੈਂ ਸਮਝਦਾ ਹਾਂ ਜਿਥੇ ਹਲਵਾਰਵੀ "ਪੜ੍ਹਿਆ ਲਿਖਿਆ" ਹੋਣ ਤੇ ਵੀ ਬਹੁਤੇ ਸਵਾਲਾਂ ਬਾਰੇ ਸਪਸ਼ਟ ਨਹੀਂ ਹੈ ਉਥੇ ਉਹਦਾ ਪਰ੍ਹੇ ਵਿਚ ਗੱਲ ਕਰਨ ਦਾ ਰਵਈਆ ਸ਼ਲਾਘਾ ਯੋਗ ਤੇ 'ਇਨਕਲਾਬੀਆਂ' ਦੀ ਨਵੀਂ ਸੋਚ ਦਾ ਪ੍ਰਤੀਕ ਹੈ। ਕਿਉਂਕਿ ਪਿਛਲੇ ਸਮੇਂ ਵਿਚ ਇਨਕਲਾਬੀ ਸਿਧਾਂਤਕ ਬਹਿਸ ਤੋਂ ਲਗਾਤਾਰ ਕੰਨੀ ਕਤਰਾਉਂਦੇ ਅਤੇ ਅਪਣੇ ਵਿਚਾਰਾਂ ਸੰਬੰਧੀ ਦੂਜਿਆਂ ਦੇ ਵਿਚਾਰਾਂ ਨੂੰ ਸੁਣਨ ਤੋਂ ਲਗਾਤਾਰ ਇਨਕਾਰ ਕਰਦੇ ਰਹੇ ਹਨ। ਮੈਂ ਤੁਹਾਨੂੰ ਸਲਾਹ ਦਿਆਂਗਾ ਕਿ ਤੁਸੀਂ ਹਲਵਾਰਵੀ ਦੀ ਗੱਲ ਮੰਨਕੇ ਅਪਣੇ ਰਵਾਇਤੀ ਪਿਛੋਕੜ ਅਨੁਸਾਰ ਬਹਿਸ ਲਈ ਰਾਹ ਖੋਹਲ ਦੇਵੋਂ।

ਇਸ ਦੇ ਨਾਲ ਹੀ ਹਲਵਾਰਵੀ ਨੂੰ ਕਹਾਂਗਾ ਕਿ ਉਹ ਸੰਕੋਚਵੀਂ ਤੇ ਦੋ ਪੱਖੀ ਗੱਲ ਕਰਨ ਦੀ ਥਾਂ ਖੁਲ੍ਹਕੇ ਗੱਲ ਕਰੇ ਤੇ ਜੋ ਕੁਝ ਕਹਿਣਾ ਹੈ ਵਿਸਤਾਰ ਨਾਲ ਕਹੇ। ਉਹਦੀ ਗੱਲ ਸੁਣੀ ਜਾਵੇਗੀ ਤੇ ਸਾਰੇ ਰਲਕੇ ਕਿਸੇ ਸਿੱਟੇ ਉਤੇ ਪੁਜਣ ਦਾ ਯਤਨ ਕਰਾਂਗੇ।

ਕੁਝ ਗੱਲਾਂ ਵਿਚ ਹਲਵਾਰਵੀ ਨਿਰੋਲ ਮੈਨੂੰ ਮੁਖਾਤਬ ਹੈ। ਪਹਿਲੀ ਗੱਲ 'ਆਸਤੀਨ ਦੇ ਸੱਪਾਂ' ਦੀ ਹੈ। 'ਸਾਰੇ' ਉਹਨੇ ਅਪਣੇ ਕੋਲੋਂ ਲਾਇਆ ਹੈ। ਮੈਂ ਸਾਰੇ ਉਹਨਾਂ ਲੇਖਕਾਂ ਨੂੰ ਜਿਹੜੇ ਨਕਸਲਬਾੜੀ ਦੇ ਵਿਚਾਰਾਂ ਨਾਲ ਬੌਧਿਕ ਅਤੇ ਅਮਲੀ ਤੌਰ ਤੇ ਜੁੜੇ ਹੋਣ ਦੀ ਥਾਂ ਕੇਵਲ ਓਪਰੇ ਤੇ ਉਪਭਾਵਕ ਤੌਰ ਤੇ ਇਸ ਲਹਿਰ ਦੇ ਪੱਖੀ ਹੋਣ ਦਾ ਦਮ ਭਰਦੇ ਹਨ, ਜਿੰਨ੍ਹਾਂ ਨੇ ਇਹ ਵਿਚਾਰਧਾਰਾ ਇਕ ਗੰਭੀਰ ਤੇ ਸਿਰੜੀ ਅਮਲ ਤੇ ਮੁਤਾਲੇ ਪਿੱਛੋਂ ਗ੍ਰਹਿਣ ਨਹੀਂ ਕੀਤੀ, ਜਿੰਨ੍ਹਾਂ ਦਾ ਪਿਛੋਕੜ ਲੋਕ-ਲਹਿਰਾਂ ਤੇ ਅੱਗੇ ਵਧੂ ਵਿਚਾਰਧਾਰਾ ਦੇ ਪੱਖ ਵਿਚ ਨਹੀਂ ਰਿਹਾ ਤੇ ਜਿਹੜੇ ਅਚਾਨਕ ਇਨਕਲਾਬੀ ਬਣ ਗਏ ਹਨ – ਨੂੰ 'ਆਸਤੀਨ ਦੇ ਸੱਪ' ਕਹਿੰਦਾ ਹਾਂ। ਇਹਨਾਂ ਲੋਕਾਂ ਨੇ ਨਾ ਤਾਂ ਨਕਸਲਬਾੜੀ-ਲਹਿਰ ਨੂੰ ਕੋਈ ਤਕਵੀਅਤ ਪੁਚਾਈ ਹੈ, ਨਾ ਹੀ ਲੋਕ ਪੱਖੀ ਸਾਹਿਤ ਦੇ ਖੇਤਰ ਵਿਚ ਕੋਈ ਅਹਿਮ ਦੇਣ ਦਿੱਤੀ ਹੈ। ਉਲਟਾ ਅੱਗੇ ਵਧੂ ਲਹਿਰ ਤੇ ਉਸਦੀਆਂ ਪ੍ਰਾਪਤੀਆਂ ਨੂੰ ਭੰਡਣ ਤੇ ਬਦਨਾਮ ਕਰਨ ਦਾ ਹਾਕਮ ਜਮਾਤ ਪੱਖੀ ਕਿਰਦਾਰ ਨਿਭਾਉਂਦੇ ਰਹੇ ਹਨ। ਹੁਣ ਜਦੋਂ ਇਨਕਲਾਬੀ ਹੋਣ ਦੇ ਟਰੇਡ ਮਾਰਕ ਦੀ ਪੁੱਛ-ਗਿੱਛ ਮੰਦੀ ਪਈ ਇਹ ਕਿਸੇ ਹੋਰ ਦੁਕਾਨ ਦੀ ਭਾਲ ਵਿਚ ਚੱਲ ਪੈਣਗੇ।

ਮੈਂ ਉਹਨਾਂ ਮੱਧ-ਸ਼੍ਰੇਣਿਕ ਤੇ ਅਰਧ-ਬੁਰਜਵਾ ਬੁੱਧੀਜੀਵੀਆਂ ਨੂੰ ਕੁਰਲੀ ਕਰਨ ਤੇ 'ਹੱਥ ਮੂੰਹ ਧੋਣ' ਦਾ ਹੋਕਾ ਦੇ ਰਿਹਾ ਹਾਂ, ਜਿਹੜੇ ਪਿਛਲੇ ਸਮੇਂ ਵਿਚ ਕੁਝ ਕਤਲਾਂ ਵਿਚੋਂ ਇਨਕਲਾਬ ਦੇਖਦੇ ਸਨ, ਜਿੰਨ੍ਹਾਂ ਨੂੰ ਆਪਣੀ ਜ਼ਬਾਨ ਦੀ ਉਲੀ ਲਾਹੁਣ ਤੇ ਕਮਿਊਨਿਸਟ ਲਹਿਰ ਨੂੰ ਬਦਨਾਮ ਕਰਨ ਲਈ ਗਰਮਾ ਗਰਮ ਖ਼ਬਰ ਦੀ ਉਡੀਕ ਰਹਿੰਦੀ ਸੀ, ਜਿੰਨ੍ਹਾਂ ਨੇ ਆਪਣੀ ਜਮਾਤ ਦੇ ਖੱਸੀਪੁਣੇ ਲਈ ਤੇ ਆਪਣੀ ਬੇ-ਹਰਕਤੀ ਲਈ ਨਕਸਲੀ ਲਹਿਰ ਨੂੰ ਇਕ ਓੜ੍ਹਨ ਬਣਾ ਲਿਆ ਸੀ, ਤੇ ਹੁਣ

ਨਕਸਲੀ ਲਹਿਰ ਦੀ ਅਸਫਲਤਾ ਤੇ ਇਸ ਵਿਚ ਵਾਰ-ਵਾਰ ਪੈ ਰਹੀ ਫੁੱਟ ਕਾਰਨ ਸਿਵਾਏ ਅੰਨ੍ਹੇਰੇ ਦੇ ਹੋਰ ਕੁਝ ਵੀ ਦਿਖਾਈ ਨਹੀਂ ਦਿੰਦਾ।

ਮੈਂ ਉਹਨਾਂ ਬੁੱਧੀਜੀਵੀਆਂ ਨੂੰ ਵੀ ਮੁਖਾਤਬ ਹਾਂ, ਜਿਹੜੇ ਪਿਛਲੇ ਸਮੇਂ ਵਿਚ ਨਕਸਲੀ ਅੰਨ੍ਹੇਰੀ ਸਮੇਂ ਅੰਦਰ ਵੜਕੇ ਦਿਨ ਕੱਢਣ ਲੱਗ ਪਏ ਸਨ ਤੇ ਜਿਹੜੇ ਗਲਤ ਗੱਲਾਂ ਨੂੰ ਗਲਤ ਕਹਿਣ ਦੀ ਦਲੇਰੀ ਨਹੀਂ ਕਰ ਸਕੇ ਸਨ, ਜਾਂ ਜਿਹੜੇ ਗਲਤ ਤੇ ਠੀਕ ਵਿਚਕਾਰ ਲਮਕਦੇ ਰਹੇ ਸਨ। ਤੇ ਫੈਸਲਾ ਹੋਣ ਤਕ ਤਮਾਸ਼ਗੀਰ ਬਣਕੇ ਬੈਠੇ ਰਹੇ ਸਨ।

ਮੈਂ ਇਹ ਸਭ ਕੁਝ ਮਧ-ਸ਼੍ਰੇਣੀ ਤੇ ਅਰਧ-ਬੁਰਜਵਾ ਸ਼੍ਰੇਣੀ ਦੇ ਰੋਲ ਤੇ ਉਸਦੇ ਬੁੱਧੀਜੀਵੀਆਂ ਦੇ ਕਿਰਦਾਰ ਤੇ ਲੋਕ-ਜਮਹੂਰੀ ਇਨਕਲਾਬ ਵਿਚ ਉਹਨਾਂ ਦੇ ਰੋਲ ਨੂੰ ਸਮਝਕੇ ਕਹਿ ਰਿਹਾ ਹਾਂ। ਲੋਕ-ਜਮਹੂਰੀ ਇਨਕਲਾਬ ਵਿਚ ਜਿਥੇ ਕਿਸਾਨੀ ਦਾ ਅਹਿਮ ਰੋਲ ਹੈ, ਉਥੇ ਮਧ-ਸ਼੍ਰੇਣੀ ਤੇ ਪੈਟੀ-ਬੁਰਜਵਾ ਜਮਾਤਾਂ ਤੇ ਉਸਦੇ ਬੁੱਧੀਜੀਵੀਆਂ ਦਾ ਵੀ ਅਹਿਮ ਰੋਲ ਹੈ। ਇਸ ਰੋਲ ਨੂੰ ਘਟਾਕੇ ਵੇਖਣਾ ਤੰਗ ਨਜ਼ਰੀ ਹੋਵੇਗੀ ਤੇ ਲੋਕ-ਜਮਹੂਰੀ ਇਨਕਲਾਬ ਨੂੰ ਨੁਕਸਾਨ ਪੁਚਾਉਣਾ ਹੋਵੇਗਾ।

ਹਲਵਾਰਵੀ ਇਸ ਗੱਲ ਦੀ ਗਰੰਟੀ ਦੀ ਮੰਗ ਕਰਨ ਲਗਿਆ ਮਾਰਕਸੀ-ਲੈਨਿਨੀ ਸੋਚ ਤੋਂ ਦੂਰ ਜਾਪਦਾ ਹੈ ਕਿ ਇਹ ਬੁੱਧੀਜੀਵੀ ਹੁਣ ਜ਼ਰਰ ਹੀ ਜਾਗ ਪੈਣਗੇ। ਗਰੰਟੀ ਤਾਂ ਬੁਨਿਆਦੀ ਜਮਾਤਾਂ ਦੀ ਵੀ ਕੇਵਲ ਲੰਮੇ ਸਮੇਂ ਪਿਛੋਂ ਜਾਕੇ ਦਿਤੀ ਜਾ ਸਕਦੀ ਹੈ, ਡਾਵਾਂ-ਡੋਲ ਜਮਾਤਾਂ ਦੀ ਕੋਈ ਗਾਰੰਟੀ ਨਹੀਂ ਦੇ ਸਕਦਾ। ਕਿਉਂਕਿ ਇਹ ਮੱਧ-ਸ਼੍ਰੇਣੀ ਦਾ ਖਾਸਾ ਹੈ ਕਿ ਲਹਿਰ ਦੇ ਮੁੱਢਲੇ ਦੌਰ ਵਿਚ ਤੇ ਬੁਨਿਆਦੀ ਜਮਾਤਾਂ ਦੇ ਚੇਤਨ ਸੰਘਰਸ਼ ਵਿਚ ਕੁਦਣ ਤਕ ਥਾਲੀ ਦੇ ਪਾਣੀ ਵਾਂਗ ਡੋਲਦੀ ਰਹਿੰਦੀ ਹੈ। ਇਸ ਜਮਾਤ ਦੇ ਵੱਡੇ ਹਿੱਸੇ ਦਾ ਡਾਵਾਂ ਡੋਲਪੁਣਾ ਖਤਮ ਕਰਨ ਦੀ ਇਕੋ ਗਰੰਟੀ ਜਮਾਤੀ ਸੰਘਰਸ਼ ਤੇ ਬੁਨਿਆਦੀ ਜਮਾਤਾਂ ਦੀ ਚੇਤਨਤਾ ਤੇ ਸਰਗਰਮੀ ਹੈ। ਜਮਾਤੀ ਸੰਘਰਸ਼ ਦੇ ਤਿੱਖੇ ਹੋਣ ਤੇ ਸਪੱਸ਼ਟ ਰੁਖ ਧਾਰਨ ਨਾਲ ਇਹ ਦੁਚਿਤੀ ਘਟਦੀ ਜਾਵੇਗੀ, ਬੇ-ਸ਼ਕ ਖਤਮ ਨਹੀਂ ਹੋਵੇਗੀ।

ਜਮਾਤੀ ਸੰਘਰਸ਼ ਦੇ ਤਿੱਖੇ ਹੋਣ ਤੇ ਬੁਨਿਆਦੀ ਜਮਾਤਾਂ ਦੇ ਚੇਤਨ ਹੋਣ ਵਿਚ ਬੁੱਧੀ-ਜੀਵੀਆਂ ਦਾ ਆਪਣਾ ਰੋਲ ਹੈ। ਸਰਮਾਏਦਾਰੀ ਦੇ ਡੂੰਘੇ ਹੋ ਰਹੇ ਆਰਥਿਕ, ਸਮਾਜਕ ਤੇ ਰਾਜਸੀ ਸੰਕਟ ਨੂੰ ਬੌਧਿਕ ਤੌਰ ਤੇ ਸਮਝਣ ਤੇ ਮਧ ਸ਼੍ਰੇਣੀ ਦੀਆਂ ਅਪਣੀਆਂ ਨੀਂਹਾਂ ਹਿੱਲਣ ਨਾਲ ਬੁੱਧੀਜੀਵੀ ਚਿੰਤਨ ਵਲ ਵਧਦਾ ਤੇ ਅਪਣੇ ਪੱਖ ਦਾ ਫੈਸਲਾ ਕਰਦਾ ਹੈ। ਇਹ ਫੈਸਲਾ ਸਦਾ ਹੀ ਸੌ ਫੀ ਸਦੀ ਦਰੁਸਤ ਨਹੀਂ ਹੁੰਦਾ। ਇਸ ਵਿਚ ਜਮਾਤੀ ਲੱਗ-ਲਬੇੜ, ਅੰਤਰਮੁਖੀ ਸੋਚਣੀ ਤੇ ਸਿਧਾਂਤ ਦੀ ਆਪਣੀ ਸਮਝ ਵੀ ਸ਼ਾਮਿਲ ਹੁੰਦੀ ਹੈ, ਪਰ ਮੋਟੇ ਤੌਰ ਤੇ ਈਮਾਨਦਾਰ ਹੁੰਦਾ ਹੈ। ਲੰਮੇ ਸਿਰੜੀ ਘੋਲ ਪਿਛੋਂ ਇਕ ਹਿੱਸਾ ਆਪਣੇ ਜਮਾਤੀ ਲੱਛਣ ਤਿਆਗ ਕੇ ਪਰੋਲੇਤਾਰੀ ਦਾ ਰੂਪ ਹੋ ਜਾਂਦਾ ਹੈ ਤੇ ਕੁਝ ਫੋਕੜ ਬਾਹਰ ਜਾ ਡਿਗਦਾ ਹੈ। ਪਰੰਤੂ ਸ਼ੁੱਧ ਹੋ ਜਾਣ ਵਾਲੇ ਭਾਗ ਨੂੰ ਮੁਖ ਰੱਖਕੇ ਸਮੁਚੀ ਜਮਾਤ ਨੂੰ ਸ਼ੁੱਧ ਹੋਣ ਦਾ ਸਰਟੀਫਿਕੇਟ ਨਹੀਂ ਦਿਤਾ ਜਾ ਸਕਦਾ। ਨਾ ਹੀ ਬਾਹਰ ਡਿੱਗਣ ਵਾਲੇ ਭਾਗ ਦੇ ਕਿਰਦਾਰ ਨੂੰ ਵੇਖਕੇ ਸਮੁਚੀ ਜਮਾਤ ਨੂੰ ਦੁਸ਼ਮਣ ਕਿਹਾ ਜਾ ਸਕਦਾ ਹੈ।

ਜਮਾਤੀ ਸੰਘਰਸ਼ ਕਰਨਾ ਤੇ ਇਸ ਵਿਚੋਂ ਅਨੁਭਵ ਪ੍ਰਾਪਤ ਕਰਨਾ ਇਕ ਦੂਜੇ ਨਾਲ ਜੁੜੇ ਹੋਏ ਹਨ, ਇਹਨਾਂ ਨੂੰ ਅੱਡੋ-ਅੱਡ ਨਹੀਂ ਕੀਤਾ ਜਾ ਸਕਦਾ। ਇਹ ਦੋਨੋਂ ਇਕੋ ਦਾਇਰੇ ਵਿਚ ਘੁੰਮਦੇ ਹਨ। ਸੰਘਰਸ਼ ਵਿਚੋਂ ਅਨੁਭਵ ਨਿਕਲਦਾ ਹੈ, ਅਨੁਭਵ ਵਿਚੋਂ ਸੰਘਰਸ਼। ਦਰੁਸਤ ਜਮਾਤੀ ਪਹੁੰਚ

ਅਪਨਾਉਣਾ 'ਇਨਕਲਾਬੀਆਂ' ਵਾਂਗ ਕੁਝ ਸਕਿੰਟਾਂ ਦਾ ਕੰਮ ਨਹੀਂ । ਇਹ ਲੰਮੇ ਸਿਰੜੀ ਘੋਲ ਤੇ ਆਪਾ ਉਸਾਰੀ ਨਾਲ ਹੀ ਹੋਵੇਗਾ ।

ਇਸ ਵੇਰ ਐਨਾ ਹੀ ਕਾਫੀ ਹੈ । **ਸੁਰਜੀਤ ਗਿੱਲ** (ਬਠਿੰਡਾ)

ਪਿਆਰੇ ਰਘਬੀਰ,

ਸਿੱਖ ਸਿਧਾਂਤ ਅਤੇ ਸਿੱਖ ਸਮਾਜ ਆਪਣੇ ਵੇਲੇ ਦੀਆਂ ਚਣੌਤੀਆਂ ਨੂੰ ਨਜਿਠਣ ਹਿਤ ਕੀਤਾ ਗਿਆ ਸਫਲ ਉਪਰਾਲਾ ਸੀ । ਮਧਕਾਲੀ ਜਗਤ ਵਿਚ ਇਨ੍ਹਾਂ ਉਪਰਾਲਿਆਂ ਦੀ ਅਧਿਆਤਮਕ ਨੁਹਾਰ ਹੋਣੀ ਜ਼ਰੂਰੀ ਸੀ । ਪਰ ਅੱਜ ਇਹ ਸਿਧਾਂਤ ਅਤੇ ਸਮਾਜ ਵੱਖਰੀਆਂ ਚਣੌਤੀਆਂ ਅਤੇ ਸਮੱਸਿਆਵਾਂ ਦੇ ਸਨਮੁਖ ਹੈ । ਇਨ੍ਹਾਂ ਚਣੌਤੀਆਂ ਨੂੰ ਨਵੀਨ, ਸਮਕਾਲੀ ਸੰਦਰਭ ਵਿਚ ਹੀ ਪਛਾਣਿਆ ਤੇ ਨਜਿਠਿਆ ਜਾ ਸਕਦਾ ਹੈ ।

ਬਦਲੇ ਸਮਾਜਕ ਢਾਂਚੇ ਦੇ ਸੰਦਰਭ ਵਿਚ ਸਿੱਖ ਸਿਧਾਂਤ ਦੀ ਵਲਿਖਣਤਾ ਸੰਪਰਦਾਇਕ ਅਰਥ ਤੋਂ ਵੱਖਰਾ ਮਹੱਤਵ ਗ੍ਰਹਿਣ ਕਰ ਸਕੇ, ਅਜਿਹਾ ਅਸੰਭਵ ਜਿਹਾ ਲਗਦਾ ਹੈ । ਇਸ ਲਈ ਜੇ ਵੀਹਵੀਂ ਸਦੀ ਦੇ ਚੌਥੇ ਭਾਗ ਵਿਚ ਜਸਬੀਰ ਸਿੰਘ ਆਹਲੂਵਾਲੀਆ ਇਸ ਵਲਿਖਣਤਾ ਨੂੰ ਮੁੜ ਕੇ ਦ੍ਰਿੜ ਕਰਵਾਉਣਾ ਚਾਹੁੰਦਾ ਹੈ (ਆਲੋਚਨਾ : ਜੁਲਾਈ-ਸਤੰਬਰ 1974) ਤਾਂ ਸਪਸ਼ਟ ਹੈ ਕਿ ਇਸ ਸਮੱਸਿਆ ਨੂੰ ਸੰਪਰਦਾਇਕ (ਫ਼ਿਰਕੂ) ਅਰਥਾਂ ਤੋਂ ਵੱਖ ਕਰਕੇ ਵਾਚਣਾ ਅਨੁਚਿਤ ਨਹੀਂ ਹੋਵੇਗਾ ।

ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਿੱਖ ਜਗਤ ਵਿਚ ਧਾਰਮਿਕ ਭਾਵਨਾ ਦਾ ਪ੍ਰਭਾਵ ਲਗ ਭਗ ਬਹੁ-ਗਿਣਤੀ ਵਿਚ ਸੁਚੇਤ ਜਾਂ ਅਚੇਤ ਸ਼ਰਧਾ ਦੀ ਪੱਧਰ ਤਕ ਪਰਵਾਣਿਤ ਹੈ । ਇਸ ਲਈ ਇਹ ਭਾਵਨਾ ਇਕ ਵਸਤੂਗਤ ਸ਼ਕਤੀ ਦੇ ਰੂਪ ਵਿਚ ਸਮਾਜਕ ਖੇਤਰ ਵਿਚ ਕਾਰਜਸ਼ੀਲ ਹੁੰਦੀ ਹੈ । ਇਸ ਦੀ ਹੋਂਦ ਇਕ ਅਜਿਹੀ ਵਸਤੂਗਤ ਸ਼ਕਤੀ ਹੈ ਜਿਹੜੀ ਉਦਯੋਗਕ ਵਿਕਾਸ ਨਾਲ ਉਵੇਂ ਹੀ ਮੱਧਮ ਨਹੀਂ ਪੈ ਗਈ ਜਾਂ ਮੱਧਮ ਪੈ ਸਕੀ ਜਿਵੇਂ ਕਿ ਯੋਰਪ ਦੇ ਉਦਯੋਗਕ ਵਿਕਾਸ ਕਾਰਨ ਹੋਇਆ ਕਿਉਂਕਿ ਸਾਡੇ ਤੀਜੇ ਜਗਤ ਵਿਚ ਉਦਯੋਗਕ ਵਿਕਾਸ ਬਸਤੀ-ਵਾਦੀ ਸਮਾਜ ਦਾ ਲੱਛਣਧਾਰੀ ਹੈ ।

ਸਿੱਖ ਸਿਧਾਂਤ ਆਪਣੇ ਮੂਲ ਸੰਦਰਭ ਵਿਚ ਨਿਸ਼ਚੇ ਹੀ ਵਲਿਖਤਾ ਦਾ ਧਾਰਨੀ ਸੀ । ਭਗਤੀ ਲਹਿਰ ਦਾ ਅੰਗ ਹੁੰਦਿਆਂ ਹੋਇਆਂ ਵੀ ਸਿੱਖ ਸਿਧਾਂਤ ਦੀ ਸਮੱਸਿਆ ਅਤੇ ਚਣੌਤੀ ਨੂੰ ਨਜਿਠਣ ਦੀ ਵਿਧੀ ਭਗਤੀ ਲਹਿਰ ਵਿਚ ਵਲਿਖਣ ਸੀ । ਭਾਵੇਂ ਗੁਰੂ ਅੰਗਦ ਦੇਵ ਦੇ ਵੇਲੇ ਤੋਂ ਹੀ ਇਸ ਨੂੰ ਸੰਸਥਾ ਦਾ ਰੂਪ ਦੇਣ ਦਾ ਜਤਨ ਕੀਤਾ ਗਿਆ, ਤਾਂ ਵੀ ਇਹ ਸੰਸਥਾ ਰੂਪ ਵਿਚ ਹੁੰਦਾ ਹੋਇਆ ਵੀ ਆਪਣੀ ਕਲਿਆਣਕਾਰੀ ਵਲਿਖਣਤਾ ਨੂੰ ਕਾਇਮ ਰਖਣ ਵਿਚ ਸਫਲ ਰਿਹਾ । ਪਰ ਹਰ ਸੰਸਥਾਪਤ ਧਰਮ ਵਾਂਗ ਇਸ ਦਾ ਸਮਕਾਲੀਨਤਾ ਨਾਲੋਂ ਵਿਛੋੜਾ ਮਿਸਲਾਂ ਵੇਲੇ ਹੀ ਆਰੰਭ ਹੋ ਗਿਆ ਸੀ ।

ਸਿੰਘ ਸਭਾ ਅਤੇ ਅਕਾਲੀ ਲਹਿਰ ਵੇਲੇ ਇਸ ਨੂੰ ਮੁੜ ਕੇ ਸੰਦਰਭ ਯੁਕਤ ਸਮਕਾਲੀ ਅਰਥ ਅਤੇ ਮਹੱਤਵ ਪ੍ਰਾਪਤ ਹੋਇਆ ਜਿਹੜਾ ਪਿਛੋਂ ਜਾਕੇ ਰਾਜਨੀਤਕ ਪੱਧਰ ਤੇ ਵਿਸ਼ਾਲ ਸੁਤੰਤਰਤਾ ਸੰਗਰਾਮ ਦਾ ਸਹਾਈ ਹੋ ਨਿਬੜਿਆ ।

ਅੱਜ ਦੇ ਸੰਦਰਭ ਵਿਚ ਸਮੱਸਿਆ ਨੂੰ ਵਿਚਾਰਨ ਤੋਂ ਪਹਿਲਾਂ ਇਹ ਗੱਲ ਸਪਸ਼ਟ ਹੋ ਜਾਣੀ ਚਾਹੀਦੀ ਹੈ ਕਿ ਸਿੱਖੀਅਤ ਦੀ ਵਲਿਖਣਤਾ ਦੂਜੇ ਵਲਿਖਣ ਤੱਤਾਂ (ਹਿੰਦੂ ਅਤੇ ਮੁਸਲਮਾਨ) ਦੇ ਹੁੰਦਿਆਂ ਹੋਇਆਂ ਧਰਮ-ਆਧਾਰਿਤ ਸੱਤਾ ਪ੍ਰਾਪਤੀ ਦੇ ਸੰਕਲਪ ਦੀ ਚੇਸ਼ਟਾ ਸੰਪਰਦਾਇਕਤਾ ਦੇ ਲੱਛਣ ਤੋਂ ਮੁਕਤ ਰਹਿ ਸਕਦੀ ਹੈ ਜਾਂ ਨਹੀਂ । ਕਿਉਂਕਿ ਅੱਜ ਸਮੱਸਿਆ ਇਹ ਨਹੀਂ ਕਿ ਸਿੱਖੀਅਤ ਦੀ ਵਲਿਖਣਤਾ ਨੂੰ ਕਾਇਮ ਰੱਖਣਾ ਹੈ ਸਗੋਂ ਸਮੱਸਿਆ ਇਸ ਪੱਖ ਤੋਂ ਵਿਚਾਰੀ ਜਾਣੀ ਚਾਹੀਦੀ ਹੈ ਕਿ ਅੱਜ ਦੀਆਂ ਸਮੱਸਿਆਵਾਂ ਅਤੇ ਚਣੌਤੀਆਂ ਨੂੰ ਨਜਿੱਠਣ ਲਈ ਪਰਧਾਨ ਚਿੰਤਨ ਪਰਵਾਹ ਦੀ ਕਿਵੇਂ ਸਹਾਇਤਾ ਹੋ ਸਕਦੀ ਹੈ । ਸਿੰਘ ਸਭਾ ਲਹਿਰ ਭਾਵੇਂ ਵਲਿਖਣਤਾ ਨੂੰ ਸਥਾਪਿਤ ਕਰਨ ਦਾ ਉਪਰਾਲਾ ਸੀ, ਪਰ ਧਾਰਮਿਕ ਜ਼ਾਗ੍ਰਤੀ ਲਹਿਰ ਅਤੇ ਅਕਾਲੀ ਲਹਿਰ ਦੇ ਰੂਪ ਵਿਚ ਵਿਸ਼ਾਲ ਸੁਤੰਤਰਤਾ ਸੰਗਰਾਮ ਦੇ ਸਹਾਈ ਹੋਣ ਤਕ ਦੀ ਯਾਤਰਾ ਹੀ ਕਰ ਸਕੀ ਸੀ, ਸਿੱਖੀਅਤ ਦੀ ਵਲਿਖਣਤਾ ਨੂੰ ਕਾਇਮ ਨਹੀਂ ਕਰ ਸਕੀ ਸੀ । ਇਸ ਲਈ ਅੱਜ ਦੇ ਸਮੇਂ ਸਿੱਖੀ ਦੀ ਵਲਿਖਣਤਾ ਨੂੰ ਨਵੇਂ ਸੰਦਰਭ ਵਿਚ ਸਥਾਪਿਤ ਕਰਨ ਦੀ ਖੁਸ਼ ਫਹਿਮੀ ਸਥਾਪਿਤ ਰਾਜਨੀਤਕ ਢਾਂਚੇ ਵਿਚ ਨਿਜੀ ਲਾਭ ਦੀ ਓੜ੍ਹਨੀ ਤਾਂ ਮੰਨੀ ਜਾ ਸਕਦੀ ਹੈ, ਗੰਭੀਰ ਰਾਜਨੀਤਕ ਜਾਂ ਦਾਰਸ਼ਨਿਕ ਧਾਰਨਾ ਵਜੋਂ ਸਵੀਕਾਰੀ ਨਹੀਂ ਜਾ ਸਕਦੀ ।

ਜਸਬੀਰ ਆਹਲੂਵਾਲੀਆ ਨੇ ਮਾਰਕਸਵਾਦ ਨੂੰ ਇਸ ਵਲਿਖਣਤਾ ਦੀ ਸਥਾਪਤੀ ਦੇ ਸਹਾਇਕ ਵਜੋਂ ਵੰਗਾਰਿਆ ਹੈ ਜਦਕਿ ਸਮੱਸਿਆ ਇਸਦੇ ਬਿਲਕੁਲ ਉਲਟ ਹੈ । ਮਾਰਕਸਵਾਦ ਭਲੇ ਹੀ ਬਹੁਗਿਣਤੀ ਨੂੰ ਪਰਵਾਣ ਨਾ ਹੋਵੇ ਪਰ ਇਹ ਸਮੇਂ ਦੀ ਪ੍ਰਧਾਨ ਵਿਚਾਰਧਾਰਾ ਹੈ । ਏਸੇ ਵਲੋਂ ਦਿੱਤੀ ਗਈ ਚਣੌਤੀ ਨੇ ਸਾਰੀਆਂ ਸੰਸਥਾਵਾਂ ਅਤੇ ਵਿਚਾਰਧਾਰਾਂ ਨੂੰ ਪੁਨਰ ਵਿਚਾਰ ਅਤੇ ਪੁਨਰ ਸੰਗਠਣ ਲਈ ਮਜਬੂਰ ਕਰ ਦਿੱਤਾ ਹੈ । ਇਸ ਲਈ ਜੇ ਜਸਬੀਰ ਆਹਲੂਵਾਲੀਆ ਜ਼ਰੂਰ ਹੀ ਸਿੱਖੀਅਤ ਦੀ ਵਲਿਖਣਤਾ ਨੂੰ ਸਮੇਂ ਦਾ ਹਾਣੀ ਬਣਾਉਣਾ ਚਾਹੁੰਦਾ ਹੈ ਤਾਂ ਉਸਨੂੰ ਸਿੱਖ ਹਲਕਿਆਂ ਨੂੰ ਨਵੇਂ ਤਕਾਜ਼ਿਆਂ ਤੋਂ ਜਾਣੂ ਕਰਵਾਉਣਾ ਚਾਹੀਦਾ ਹੈ ਤੇ ਘੱਟੋ ਘੱਟ ਵਿਹਾਰਕ ਪੱਧਰ ਦੀਆਂ ਚਤੁਰਾਈਆਂ ਸਿਧਾਂਤਕ ਪੱਧਰ ਤੇ ਵਰਤਣ ਤੋਂ ਸੰਕੋਚ ਕਰਨ ਦੀ ਜਾਚ ਸਿਖਣੀ ਚਾਹੀਦੀ ਹੈ ।

**(ਡਾ:) ਅਮਰਜੀਤ ਸਿੰਘ**

ਪਿਆਰੇ ਰਘੁਬੀਰ ਜੀ,

ਤੁਸੀਂ 'ਸਿਰਜਣਾ' ਵਿਚ ਤੇਜਵੰਤ ਗਿੱਲ ਹੁਰਾਂ ਬਾਰੇ ਜੋ ਚਰਚਾ-ਪਰਿਚਰਚਾ ਸ਼ੁਰੂ ਕੀਤੀ ਹੈ- ਵਧੀਆ ਗੱਲ ਹੈ । ਏਸੇ ਲੜੀ ਵਿਚ ਦਾਸ ਨੇ ਵੀ ਕੁਝ ਭਾਵ ਸ਼ਬਦਾਂ ਵਿਚ ਬੰਨ੍ਹੇ ਹਨ, ਜੇ ਹੋ ਸਕੇ ਤਾਂ ਸੰਗਤਾਂ ਤਕ ਪਹੁੰਚਾ ਦੇਣਾ ।

**ਧਿਆਨਪੁਰੀ**

## ਵਾਰ ਇਕ ਆਲੋਚਕ ਦੀ

ਕ੍ਰਿਤ ਕਵੀ ਧਿਆਨਪੁਰੀ

ਸੰਤ ਸਿੰਘ ਸੇਖੋਂ ਆਖੇ ਤੇਜਵੰਤ ਨੂੰ ।
ਮੇਰੇ ਵਾਲਾ ਹਾਲ ਹੋਣਾ ਤੇਰਾ ਅੰਤ ਨੂੰ ॥
ਚੰਗਾ ਸਾਂਭਿਆ ਤੇ ਭਾਵੇਂ ਮੰਦਾ ਸਾਂਭਿਆ ।
ਮੇਰੇ ਵਾਲਾ ਪੁੱਤਰਾ ਤੂੰ ਧੰਦਾ ਸਾਂਭਿਆ ॥

ਜੀਂਦੇ ਜੀਅ ਹੀ ਮੇਰੇ, ਤੂੰ ਸੰਭਾਲ ਲੀਤੀ ਗੱਦੀ ਮੇਰੀ
ਮੇਰੇ ਪਿੱਛੋਂ ਸਾਂਭੀਂਏਸ ਜੀਆ ਜੰਤ ਨੂੰ। ਸੰਤ ਸਿੰਘ ਸੇਖੋਂ.........
ਜਿੱਦਾਂ ਚਕਿਆ ਮੈਂ 'ਪੱਬੀ' ਤੇ ਅਜੀਤ ਨੂੰ।
ਓਦਾਂ ਚੱਕੀਂ ਸੀਮਾ ਗਿੱਲ, ਮਨਜੀਤ ਨੂੰ॥
ਇਕ ਗੱਲ ਚੇਤੇ ਰੱਖੀਂ, ਜਦੋਂ ਕੋਈ ਵਿਆਹੀ ਜਾਵੇ
ਭੁਲ ਕੇ ਨਾ ਮਿਲੀਂ ਕਦੇ ਉਹਦੇ ਕੰਤ ਨੂੰ। ਸੰਤ ਸਿੰਘ ਸੇਖੋਂ... .....
ਜਦੋਂ ਕਰੇਂ ਗੱਲ ਕਰੀਂ ਦੋ-ਪਾਤਰੀ।
ਇਕ ਹੱਥ ਥੋੜ੍ਹਾ ਦੂਜੇ ਹੱਥ ਦਾਤਰੀ॥
ਪਾਤਰ ਤੇ ਪਾਸ਼ ਨੂੰ ਬਿਠਾਵੀਂ ਦੋਹਾਂ ਗੋਡਿਆਂ 'ਤੇ
ਸਾਰਾ ਤਾਣ ਲਾਕੇ ਕੈਮ ਰੱਖੀਂ ਤੰਤ ਨੂੰ। ਸੰਤ ਸਿੰਘ ਸੇਖੋਂ.........
ਬਹੁਤਾ ਨਹੀਉਂ ਪਾੜਾ ਸੇਖੋਂ ਅਤੇ ਗਿੱਲ ਦਾ।
ਮੇਰੇ ਵਾਂਗੂ 'ਹਾਅ' ਆਖ ਕੇ ਤੂੰ ਹਿੱਲਦਾ॥
ਗੋਡਿਆਂ ਦੀ ਪੀੜ ਨੂੰ ਬਣਾਵੀਂ ਪੀੜ ਲੋਕਤਾ ਦੀ
ਏਨੀ ਗੱਲ ਆਖਕੇ ਮੁਕਾਵਾਂ ਛੰਤ ਨੂੰ। ਸੰਤ ਸਿੰਘ ਸੇਖੋਂ.........


## ਸਿਰਜਣਾ ਬਾਰੇ ਜਾਣਕਾਰੀ

| | |
|---|---|
| ਪ੍ਰਕਾਸ਼ਨ ਸਥਾਨ | 225-ਬੀ, ਮਖਦੂਮਪੁਰਾ, ਜਲੰਧਰ |
| ਪ੍ਰਕਾਸ਼ਨ ਸਮੇਂ ਦੀ ਵਿੱਥ | ਤ੍ਰੈਮਾਸਿਕ |
| ਛਾਪਕ, ਪ੍ਰਕਾਸ਼ਕ ਤੇ ਮਾਲਕ ਦਾ ਨਾਉਂ | (ਸ੍ਰੀਮਤੀ) ਸੁਲੇਖਾ |
| ਕੌਮੀਅਤ | ਭਾਰਤੀ |
| ਪਤਾ | 225-ਬੀ, ਮਖਦੂਮਪੁਰਾ, ਜਲੰਧਰ |
| ਸੰਪਾਦਕ ਦਾ ਨਾਉਂ | ਰਘਬੀਰ ਸਿੰਘ |
| ਕੌਮੀਅਤ | ਭਾਰਤੀ |
| ਪਤਾ | 1197, ਸੈਕਟਰ 15-ਬੀ, ਚੰਡੀਗੜ੍ਹ |

ਮੈਂ, ਸੁਲੇਖਾ, ਐਲਾਨ ਕਰਦੀ ਹਾਂ ਕਿ ਉਪਰ ਦਿੱਤੀ ਜਾਣਕਾਰੀ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਬਿਲਕੁਲ ਦਰੁਸਤ ਹੈ।

ਮਿਤੀ : 28 ਫਰਵਰੀ, 1975

ਦਸਖਤ/(ਸ੍ਰੀਮਤੀ) ਸੁਲੇਖਾ

ਮੁਦ੍ਰਿਕ, ਪ੍ਰਕਾਸ਼ਕ ਅਤੇ ਮਾਲਕ ਸ੍ਰੀਮਤੀ ਸੁਲੇਖਾ ਨੇ ਲੇਟੈਸਟ ਪ੍ਰਿੰਟਰਜ਼, ਜਲੰਧਰ ਤੋਂ ਛਪਵਾਕੇ 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।—ਪ੍ਰਕਾਸ਼ਨ ਮਿਤੀ : 30 ਮਾਰਚ, 1975

**SIRJANA** LITERARY PUNJABI QUARTERLY

No. 18 April-June 1975

Registered with the Registrar of Newspapers for India Vide R. N. 10215/65